

# ਸ੍ਰੀ ਗੁਰੂ ਤੇਗ ਬਹਾਦਰ

## ਜੀਵਨ, ਦਰਸ਼ਨ ਤੇ ਕਲਾ

ਤ੍ਰਿਲੋਚਨ ਸਿੰਘ ਐਮ. ਏ.

# ਸ੍ਰੀ ਗੁਰੂ ਤੇਗ ਬਹਾਦਰ

## ਜੀਵਨ, ਦਰਸ਼ਨ ਤੇ ਕਲਾ



ਗੁਰਮੁਖ ਸਿੰਘ
ਐਮ. ਏ. (ਪੰਜਾਬੀ ਤੇ ਅੰਗ੍ਰੇਜ਼ੀ)

ਲਾਹੌਰ ਬੁਕ ਸ਼ਾਪ, ਘੰਟਾ ਘਰ, ਲੁਧਿਆਣਾ

ਸਤਿਕਾਰ ਸਹਿਤ

ਪੂਜਯ ਮਾਂ ਜੀ ਤੇ ਬਾਪੂ ਜੀ ਨੂੰ
ਜਿਹਨਾਂ ਨੇ ਬਚਪਨ ਵਿਚ ਮੈਨੂੰ ਗੁਰਬਾਣੀ
ਤੇ ਗੁਰੂ ਘਰ ਨਾਲ ਜੋੜਿਆ ।

ਪਹਿਲੀ ਵਾਰ ਅਕਤੂਬਰ 1975



ਮੁਦ੍ਰਕ : ਪੀ. ਐਲ. ਪ੍ਰਿੰਟਰਜ਼,
ਨਿਗਰ ਮੰਡੀ, ਲੁਧਿਆਣਾ ।

ਪ੍ਰਕਾਸ਼ਕ : ਸ. ਜੀਵਨ ਸਿੰਘ ਐਮ. ਏ.
ਲਾਹੌਰ ਬੁਕ ਸ਼ਾਪ, ਘੰਟਾ ਘਰ, ਲੁਧਿਆਣਾ ।

# ਆਪਣੀ ਵਲੋਂ ਕੁਝ

ਵਰ੍ਹਿਆਂ ਦੀ ਗੱਲ ਹੈ ਜਦੋਂ ਬਾਲਪਨ ਵਿਚੋਂ ਗੁਜ਼ਰਦਿਆਂ ਆਪਣੇ ਪਰਮ ਸਤਿਕਾਰਯੋਗ ਪੜਦਾਦਾ ਜੀ ਪਾਸੋਂ ਸਿਖ ਇਤਿਹਾਸ ਸਬੰਧੀ ਸਾਖੀਆਂ ਸੁਣਿਆਂ ਕਰਦੇ ਸਾਂ । ਉਹ ਬੜੇ ਹੀ ਵੈਰਾਗ ਵਿਚ ਸਾਹਿਬ ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਸ਼ਹਾਦਤ ਬਾਰੇ ਕਥਾ ਸੁਣਾਉਂਦੇ ਤੇ ਉਹਨਾਂ ਦੇ ਸ਼ਬਦ ਵੀ ਕੰਬਲਦੇ ਪ੍ਰਤੀਤ ਹੁੰਦੇ। ਮੈਂ ਬੜੀ ਉਤਸੁਕਤਾ ਨਾਲ, ਸ਼ਰਧਾ ਨਾਲ, ਪਿਆਰ ਨਾਲ ਇਹ ਲੰਮੀ ਕਥਾ ਸੁਣਦਾ ਤੇ ਉਹ ਪ੍ਰਭਾਵ ਅੱਜ ਵੀ ਮੇਰੇ ਮਨ ਵਿਚ ਉਵੇਂ ਕਾਇਮ ਹੈ ।

ਅੱਜ ਮੈਂ ਇਕ ਤਸੱਲੀ ਮਹਿਸੂਸ ਕਰ ਰਿਹਾ ਹਾਂ ਕਿ ਸਾਹਿਬ ਬਾਰੇ ਕੁਝ ਲਿਖਿਆ ਹੈ ਤੇ ਤਕਰੀਬਨ ਦੋ ਵਰ੍ਹੇ ਪਹਿਲਾਂ ਇਹ ਵਿਚਾਰ ਮਨ ਵਿਚ ਆਇਆ ਕਿ ਆਪ ਦੇ 300 ਸਾਲਾ ਸ਼ਹੀਦੀ ਪੁਰਬ ਤੇ ਆਪਣੀ ਸ਼ਰਧਾਂਜਲੀ ਭੇਟ ਕਰਾਂ । ਇਹ ਸ਼ਰਧਾਂਜਲੀ ਹੈ ਮੇਰੇ ਵਲੋਂ । ਜਦੋਂ ਕਿ ਕੁਝ ਕਥਿਤ ਸਿਖ ਸਿਰਫ ਆਪਣੇ ਆਪ ਨੂੰ ਹੀ ਪਾਠ ਕਰਨ, ਬਾਣੀ ਬਾਰੇ ਲਿਖਣ ਜਾਂ ਬਾਣੀ ਬਾਰੇ ਲਿਖਣ ਨੂੰ ਯੋਗ ਤੇ ਉਚਿਤ ਵਿਅਕਤੀ ਸਮਝਦੇ ਹਨ । ਪਰ ਮੇਰਾ ਵਿਚਾਰ ਹੈ ਕਿ ਇਹ ਬਾਣੀ ਹੈ ਹੀ ਸਾਰਿਆਂ ਲਈ । ਇਹ ਨਾ ਕਿਸੇ ਜਾਤੀ ਵਿਸ਼ੇਸ਼ ਜਾਂ ਵਿਅਕਤੀ ਵਿਸ਼ੇਸ਼ ਲਈ ਹੈ । ਇਸ ਨੂੰ ਜੱਫਾ ਮਾਰਕੇ ਆਪਣੇ ਆਪ ਨੂੰ ਅਧਿਕਾਰੀ ਸਮਝ ਕੇ ਇਕ ਅਜਿਹਾ ਘੋਰ ਪਾਪ ਕਰਦੇ ਹਨ ਜੋ ਕਦੇ ਵੀ ਮਾਫ ਨਹੀਂ ਹੋ ਸਕਣਾ । ਸੋ ਮੈਂ ਇਹ ਪੁਸਤਕ ਪੂਰਨ ਸ਼ਰਧਾ ਨਾਲ ਅਰਦਾਸਾਂ ਕਰਕੇ ਲਿਖੀ ਹੈ ।

ਬਾਣੀ ਦਾ ਭਾਵ ਸਮਝਣ ਲਈ ਇਕ ਯਤਨ ਹੈ । ਇਹ ਕਿਸੇ ਨੂੰ ਸਮਝਾਉਣ ਲਈ ਨਹੀਂ ਸਗੋਂ ਆਪਣੇ ਆਪ ਨੂੰ ਸਮਝਾਉਣ ਲਈ; ਆਤਮ ਕਲਿਆਣ ਲਈ ਲਿਖੀ ਹੈ । ਮੇਰੀ ਇਹ ਸਾਰੀ ਸੇਵਾ ਸਫਲ ਹੋ ਜਾਵੇਗੀ ਜੇਕਰ ਇਕ ਸਜਣ ਵੀ ਪੜ੍ਹ ਕੇ ਗੁਰਸਿਖੀ ਦੇ ਕੇਂਦਰ ਬਿੰਦੂ ਨੂੰ ਸਮਝਕੇ ਗੁਰਮਤਿ ਅਨੁਸਾਰ ਚਲਣ ਲਈ ਤਿਆਰ ਹੋ ਜਾਵੇ । ਵੈਰਾਗ ਪ੍ਰਧਾਨ ਬਾਣੀ ਹੈ । ਨਾਸ਼ਮਾਨਤਾ ਦੇ ਗੀਤ ਹਨ । ਉਪਰਾਮਤਾ ਹੈ ਪਰ ਇਸ ਦਾ ਭਾਵ ਇਹ ਨਹੀਂ ਕਿ ਨਿਰਾਸ਼ਾ ਹੈ । ਵਿਰਾਗ ਹੈ ਪਰ ਨਾਲ ਅਨੁਰਾਗ ਵੀ ਹੈ । ਸੁਖ ਦਾ ਮਾਰਗ ਵੀ ਦਸਿਆ ਹੈ । ਮੁਕਤੀ ਦਾ

ਮਾਰਗ ਵੀ ਵਿਖਾਇਆ ਹੈ ਤੇ ਮੁਕਤੀ ਦੀ ਆਤਮਕ ਦਸ਼ਾ ਦਾ ਵੀ ਜ਼ਿਕਰ ਸਾਹਿਬਾਂ ਨੇ ਕੀਤਾ ਹੈ। ਨਾਮ ਸਿਮਰਨ ਵਾਲੇ ਤਾਂ ਬਸ ਪਰਮਾਤਮਾਂ ਵਿਚ ਲੀਨ ਹੋ ਜਾਂਦੇ ਹਨ ਜਿਵੇਂ ਪਾਣੀ ਵਿਚ ਪਾਣੀ ਹੋ ਜਾਂਦਾ ਹੈ—ਨਾਨਕ ਲੀਨ ਭਇਓ ਗੋਬਿੰਦ ਸਿਉ ਜਿਉ ਪਾਨੀ ਸੰਗ ਪਾਨੀ ॥

ਦਾਸ ਆਪਣੇ ਮਿਤ੍ਰਾਂ ਦਾ ਧੰਨਵਾਦੀ ਹੈ ਜਿਹਨਾਂ ਨੇ ਇਸ ਪੁਸਤਕ ਨੂੰ ਲਿਖਣ ਲਈ ਪ੍ਰੇਰਨਾ ਦਿਤੀ ਤੇ ਵੇਲੇ ਕੁਵੇਲੇ ਹਰ ਪ੍ਰਕਾਰ ਦੀ ਮਦਦ ਕੀਤੀ। ਵਿਸ਼ੇਸ਼ ਕਰਕੇ ਸ. ਮੇਵਾ ਸਿੰਘ ਤੁੰਗ, ਸ. ਵਿਕਰਮ ਸਿੰਘ, ਪ੍ਰੋ. ਗੁਰਦੇਵ ਸਿੰਘ ਢਿੱਲੋਂ, ਸ. ਦਵਿੰਦ੍ਰ ਸਿੰਘ ਉਸਾਣ। ਸਰਦਾਰਨੀ ਪਰਮਿੰਦਰ ਕੌਰ ਦਾ ਵੀ ਧੰਨਵਾਦੀ ਹਾਂ ਜਿਹਨਾਂ ਨੇ ਮੈਨੂੰ ਹਰ ਪ੍ਰਕਾਰ ਦਾ ਸੁੱਖ ਤੇ ਸਹਿਯੋਗ ਦਿਤਾ ਤੇ ਗ੍ਰਹਿਸਤ ਦਾ ਬੋਝ ਆਪਣੇ ਸਿਰ ਲੈ ਕੇ ਮੈਨੂੰ ਲਿਖਣ ਲਈ ਉਤਸ਼ਾਹਿਤ ਕੀਤਾ। ਉਹਨਾਂ ਸਾਰੇ ਵਿਦਵਾਨਾਂ ਦਾ ਵੀ ਧੰਨਵਾਦੀ ਹਾਂ ਜਿਹਨਾਂ ਦੀਆਂ ਪੁਸਤਕਾਂ 'ਚੋਂ ਦਾਸ ਨੇ ਸਮਗਰੀ ਲਈ ਹੈ।

ਅਖੀਰ ਵਿਚ ਮੈਂ ਇਹੀ ਆਖ ਕੇ ਸਮਾਪਤ ਕਰਦਾ ਹਾਂ—

ਕਹਾ ਕਹਉ ਮੈਂ ਅਪਨੀ ਕਰਨੀ ਜਿਹ ਬਿਧਿ ਜਨਮੁ ਗਵਾਇਓ ॥
ਕਹਿ ਨਾਨਕ ਸਭ ਅਉਗਨ ਮੋ ਮੈ ਰਾਖਿ ਲੇਹੁ ਸਰਨਾਇਓ ॥
(ਸਾਰੰਗ)

114 ਸੇਵਕ ਕਲੌਨੀ
ਸੰਤ ਨਗਰ ਪਟਿਆਲਾ

ਗੁਰਮੁਖ ਸਿੰਘ
8 ਸਤੰਬਰ, 1975

# ਜੀਵਨ

ਸਿਖ ਧਰਮ ਦੇ ਬਾਨੀ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਇਸ ਸੰਸਾਰ ਵਿਚ ਆਏ ਤੇ ਲੰਮੇ ਸਮੇਂ ਤੱਕ ਇਥੋਂ ਦੇ ਮਾਇਆ ਵਿਚ ਫਸੇ ਹਾਏ ਹਾਏ ਕਰਦੇ ਪਾਪੀਆਂ ਨੂੰ ਰਾਮ ਨਾਮ ਦਾ ਉਪਦੇਸ਼ ਦੇਕੇ ਫਿਰ ਪਰਮ ਜੋਤਿ ਪਰਮਾਤਮਾਂ ਵਿਚ ਲੀਨ ਹੋ ਗਏ। ਆਪਣੀ ਜੋਤਿ ਗੁਰੂ ਅੰਗਦ ਦੇਵ ਜੀ ਵਿਚ ਪ੍ਰਕਾਸ਼ਮਾਨ ਕਰ ਗਏ ਤੇ ਇਹ ਕੰਮ ਦਸਵੇਂ ਪਾਤਸ਼ਾਹ ਤਕ ਚਲਦਾ ਰਿਹਾ। ਸਤੇ ਬਲਵੰਤ ਨੇ ਆਖਿਆ ਹੈ "ਜੋਤਿ ਉਹਾ ਜੁਗਤਿ ਸਾਇ ਸੈ ਕਾਇਆ ਫੇਰ ਪਲਟੀਐ" ਪਰਚਾਰ ਗੁਰੂ ਸਾਹਿਬਾਨ ਨੇ ਸਾਂਝੀਵਾਲਤਾ ਦਾ ਕੀਤਾ ਤੇ ਸਾਰਿਆਂ ਨੂੰ ਰਾਮ ਨਾਮ ਵਿਚ ਲੀਨ ਰਹਿਕੇ ਪਰਮ ਪੁਰਖ ਦੀ ਪ੍ਰਾਪਤੀ ਕਰਕੇ ਪਰਮ ਗਤਿ ਦਾ ਰਾਹ ਵਿਖਾਇਆ।

ਧਰਮ ਨੂੰ ਰਾਜਨੀਤੀ ਤੋਂ ਵੱਖ ਰਖਣ ਦਾ ਕਿੰਨਾ ਵੀ ਯਤਨ ਕਿਉਂ ਨਾ ਕੀਤਾ ਜਾਵੇ ਇਕ ਨਾ ਇਕ ਦਿਨ ਧਰਮ ਤੇ ਰਾਜਨੀਤੀ ਆਪਸ ਵਿਚ ਗੁਥਮਗੁਥਾ ਹੋ ਹੀ ਜਾਂਦੀ ਹੈ। ਗੁਰੂ ਅਰਜਨ ਦੇਵ ਜੀ ਦੇ ਪਾਵਨ ਬਚਨ ਸੁਣ ਕੇ ਲੱਖਾਂ ਲੋਕ ਉਹਨਾਂ ਦੇ ਸ਼ਰਧਾਲੂ ਬਣ ਗਏ। ਉਹਨਾਂ ਵਿਚ ਮੁਸਲਮਾਨ ਵੀ ਸਨ। ਇਹ ਗੱਲ ਜਹਾਂਗੀਰ ਨੂੰ ਚੰਗੀ ਨਾ ਲੱਗੀ ਤੇ ਉਸ ਨੇ ਗੁਰੂ ਅਰਜਨ ਦੇਵ ਜੀ ਨੂੰ ਤਸੀਹੇ ਦੇ ਕੇ ਸ਼ਹੀਦ ਕਰ ਦਿਤਾ। ਇਹ ਅਜਿਹਾ ਕਲੰਕ ਹੈ ਜੋ ਰਹਿੰਦੀ ਦੁਨੀਆਂ ਤੱਕ ਉਹਦੇ ਮੱਥੇ ਤੇ ਲੱਗਾ ਰਹੇਗਾ।

ਫਿਰ ਗੁਰੂ ਹਰਿਗੋਬਿੰਦ ਜੀ ਨੇ ਦਾਂ ਦੋ ਤਲਵਾਰਾਂ ਪਹਿਨ ਲਈਆਂ। ਇਕ ਮੀਰੀ ਦੀ ਇਕ ਪੀਰੀ ਦੀ। ਮੀਰੀ ਦੀ ਤਲਵਾਰ ਮੁਗਲਾਂ ਨਾਲ ਟੱਕਰਾਈ ਤੇ ਉਹਨਾਂ ਨੂੰ ਦੱਸ ਦਿਤਾ ਕਿ ਜੇਕਰ ਸ਼ਾਂਤੀ ਨਾਲ ਨਹੀਂ ਜੀਉਣ ਦਿਉਗੇ ਤਾਂ ਫਿਰ ਤਲਵਾਰ ਦੇ ਬੱਲ ਨਾਲ ਜੀਉਣ ਦੀ ਸਾਨੂੰ ਜਾਚ ਹੈ।

ਫਿਰ ਸਮਾਂ ਆ ਗਿਆ ਔਰੰਗਜ਼ੇਬ ਦਾ। ਜ਼ਾਲਮ ਤੇ ਜਾਹਲ ਬਾਦਸ਼ਾਹ ਦਾ ਜਿਸ ਦਾ ਜੀਵਨ ਮਨੋਰਥ ਭਾਰਤ ਦੇ ਸਾਰੇ ਧਰਮਾਂ ਨੂੰ ਖਤਮ ਕਰਕੇ ਸਾਰਿਆਂ ਨੂੰ ਇਸਲਾਮ ਧਾਰਨੀ ਬਣਾਉਣਾ ਸੀ। ਇਸ ਕਾਲ ਵਿਚ ਸ੍ਰੀ ਗੁਰੂ ਤੇਗ ਬਹਾਦਰ

ਸਾਹਿਬ ਜੀ ਇਸ ਦੇਸ਼ ਦੀ ਦੁੱਖੀ ਜਨਤਾ ਦੇ ਕਸ਼ਟ ਨਿਵਾਰਨ ਲਈ ਇਸ ਜਗਤ ਵਿਚ ਪ੍ਰਗਟ ਹੋਏ ।

ਆਪ ਜੀ ਸ੍ਰੀ ਗੁਰੂ ਹਰਿਗੋਬਿੰਦ ਜੀ ਦੇ ਗ੍ਰਹਿ ਵਿਖੇ ਮਾਤਾ ਨਾਨਕੀ ਜੀ ਦੀ ਕੁਖੋਂ ਪਹਿਲੀ ਅਪ੍ਰੈਲ 1621 ਈ: ਨੂੰ ਅੰਮ੍ਰਿਤਸਰ ਵਿਖੇ ਜਨਮੇ । ਸਾਹਿਬਜ਼ਾਦੇ ਦੇ ਜਨਮ ਦਾ ਸੁਣ ਕੇ ਸਾਰੇ ਵਿਖੇ ਖੁਸ਼ੀਆਂ ਮਨਾਈਆਂ ਗਈਆਂ । ਸੰਗਤਾ ਹੁਮ ਹੁਮਾ ਕੇ ਵਧਾਈਆਂ ਦੇਣ ਲਈ ਗੁਰੂ ਜੀ ਦੇ ਗ੍ਰਹਿ ਵਿਖੇ ਹਾਜ਼ਰ ਹੋਣ ਲੱਗ ਪਈਆਂ । ਮਠਿਆਈਆਂ ਵੰਡੀਆਂ ਗਈਆਂ ।

ਸਾਹਿਬਜ਼ਾਦੇ ਦੇ ਜਨਮ ਦਾ ਸੁਣ ਕੇ ਸ੍ਰੀ ਗੁਰੂ ਹਰਿਗੋਬਿੰਦ ਜੀ ਮਹਿਲੀਂ ਪੁੱਜੇ ਤੇ ਅੰਤਰ ਧਿਆਨ ਹੋ ਕੇ ਵੇਖਿਆ ਕਿ ਉਹਨਾਂ ਦਾ ਸਾਹਿਬਜ਼ਾਦਾ ਮਹਾਬਲੀ ਹੋਵੇਗਾ ਜੋ ਤਲਵਾਰਾਂ ਦਾ ਮੂੰਹ ਮੋੜ ਦੇਵੇਗਾ ਤੇ ਦੁਸ਼ਮਨ ਦਾ ਨਾਸ਼ ਕਰੇਗਾ । ਆਪਣੇ ਸਾਹਿਬਜ਼ਾਦੇ ਦਾ ਨਾਮ ਤੇਗ ਬਹਾਦਰ ਰਖਿਆ ।[1] ਗੁਰੂ ਸਾਹਿਬ ਨੇ ਬਾਲਕ ਨੂੰ ਨਮਸਕਾਰ ਕੀਤੀ । ਬਿਧੀ ਚੰਦ ਨੇ ਹੈਰਾਨ ਹੋ ਕੇ ਸਤਿਗੁਰੂ ਪਾਸੋਂ ਇਸ ਦਾ ਕਾਰਨ ਪੁੱਛਿਆ ਤਾਂ ਆਪ ਨੇ ਦੱਸਿਆ ਕਿ ਇਹ ਮਹਾਨ ਤਪਸਵੀ ਆਤਮਾ ਹੈ ਜੋ ਦੀਨ ਦੁਖੀਆਂ ਦੀ ਰਖਿਆ ਕਰੇਗਾ ਤੇ ਲੋਕਾਂ ਦੇ ਦੁਖ ਨਿਵਾਰਨ ਕਰੇਗਾ ।

ਚੜਿਯੋ ਦਿਵਸ ਗੁਰ ਜੀ ਸੁੰਨਿਯੋ ਜੇਠੇ ਬਿਧੀਏ ਸੰਗ ॥
ਆਏ ਮਹਲੀ ਗਾਵਹੀ ਤ੍ਰਿਯਾ ਸਾਰ ਅਨੰਦ ॥
ਤਬ ਗੁਰੂ ਸਿਸ ਕੋ ਬੰਦਨਾ ਕੀਨੀ ਅਤਿ ਹਿਤ ਲਾਇ ॥
ਬਿਧੀਆ ਕਹੇ ਕਸ ਬਿਨਤਿ ਕੀ ਕਹੋ ਮੋਹਿ ਸਤ ਭਾਇ ॥
ਤਬ ਗੁਰ ਕਹਿ ਇਹ ਗੁਰ ਭਵੇ ਪਾਂਚ ਸੁ ਤਨ ਮੇ ਜਾਨ ॥
ਦੀਨ ਰਛ ਸੰਕਟ ਹਰੈ ਸਦਾ ਯਹੀ ਪਹਿਚਾਨ ॥[2]

ਬਾਲ ਤੇਗ ਬਹਾਦਰ ਆਮ ਤੌਰ ਤੇ ਵਿਰਕਤ ਤੇ ਧਿਆਨ ਵਿਚ ਲੀਨ ਰਹਿੰਦੇ । ਛੋਟੀ ਉਮਰੇ ਆਪ ਜੀ ਦੀ ਵਿਦਿਆ ਦਾ ਯੋਗ ਪ੍ਰਬੰਧ ਕੀਤਾ ਗਿਆ । ਆਪ ਜੀ ਨੂੰ ਗੁਰੂ ਕੁਲ-ਰੀਤ ਅਨੁਸਾਰ ਗੁਰਮਤਿ-ਵਿਦਿਆ ਤੇ ਗੁਰਮੁਖੀ ਸਿਖਣ

---

[1] Life of Guru Teg Bahadur : M. A. Macauliffe (Language Deptt.) P. 1.

[2] 'ਗੁਰ ਬਿਲਾਸ ਪਾਦਸ਼ਾਹੀ ਛੇਵੀਂ' (ਭਾਸ਼ਾ ਵਿਭਾਗ)

ਲਈ ਮਹਾਨ ਤਪਸਵੀ-ਬਿਰਧ ਬਾਬਾ ਬੁੱਢਾ ਜੀ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਲਿਖਾਰੀ ਮਹਾਨ ਦਰਸਨਵੇਤਾ ਤੇ ਮਹਾਕਵਿ ਭਾਈ ਗੁਰਦਾਸ ਪਾਸ ਪੜ੍ਹਨ ਬਿਠਾਇਆ । ਆਪ ਨੇ ਦਰਸ਼ਨ, ਸੰਗੀਤ ਤੇ ਕਾਵਿਯ ਬਾਰੇ ਬੜਾ ਚੋਖਾ ਅਧਿਐਨ ਕੀਤਾ । ਆਪ ਜੀ ਨੂੰ ਸ਼ਸਤ੍ਰ ਵਿਦਿਆ ਵੀ ਦਿਤੀ ਗਈ, ਪਰ ਆਪ ਜੀ ਹਰ ਵੇਲੇ ਧਿਆਨ ਮਗਨ ਆਤਮ ਚਿੰਤਨ ਵਿਚ ਵਲੀਨ ਰਹਿੰਦੇ । ਹਰ ਵੇਲੇ ਪਰਮਾਤਮਾਂ ਦੀ ਯਾਦ ਵਿਚ ਨਾਮ-ਰਸ-ਅੰਮ੍ਰਿਤ ਛਕਦੇ ਤੇ ਸੰਸਾਰ ਦੇ ਨਾਸ਼ਵਾਨ ਪਦਾਰਥਾਂ ਦੀ ਅਸਲੀਅਤ ਬਾਰੇ ਸੋਚਦੇ । ਇਹ ਦਿਸਦੇ ਵਸਦੇ ਦੀ ਅਸਲੀਅਤ ਅਸਲ ਵਿਚ ਕੁਝ ਵੀ ਨਹੀਂ । ਆਪ ਜੀ ਦਾ ਅਜਿਹਾ ਸੁਭਾ ਵੇਖ ਕੇ ਆਪ ਦੇ ਮਾਤਾ ਜੀ ਨੇ ਗੁਰੂ ਹਰਿਗੋਬਿੰਦ ਜੀ ਪਾਸ ਚਿੰਤਾ ਪ੍ਰਗਟ ਕੀਤੀ ਤਾਂ ਆਪ ਜੀ ਨੇ ਮੁਸਕਰਾ ਕੇ ਆਖਿਆ ਕਿ ਤੇਗ ਬਹਾਦਰ ਮਹਾਨ ਅਧਿਆਤਮ ਆਗੂ ਬਣੇਗਾ ਤੇ ਧਰਮ ਦੀ ਖਾਤਰ ਅਜਿਹੀ ਕੁਰਬਾਨੀ ਕਰੇਗਾ ਜਿਸ ਦੀ ਮਿਸਾਲ ਹੋਰ ਕਿਧਰੇ ਇਤਿਹਾਸ ਵਿਚ ਨਹੀਂ ਮਿਲਦੀ ।[1] ਆਪ ਘੱਟ ਵੱਧ ਹੀ ਬਾਹਰ ਤੁਰਦੇ ਫਿਰਦੇ ਤੇ ਸਾਥੀਆਂ ਨਾਲ ਖੇਲਦੇ ਨਚਦੇ ਆਉਂਦੇ । ਜਿਉਂ ਜਿਉਂ ਉਮਰ ਵਧਦੀ ਗਈ ਆਪ ਵਿਰਕਤ ਹੁੰਦੇ ਗਏ ਤੇ ਆਤਮ-ਰੰਗ-ਰਸ ਵਿਚ ਗੜੂੰਦੀ ਹੁੰਦੇ ਗਏ ।

ਆਪ ਜੀ ਦਾ ਅਨੰਦ ਕਾਰਜ ਭਾਈ ਲਾਲ ਚੰਦ ਦੀ ਸਪੁਤਰੀ ਬੀਬੀ ਗੁਜਰੀ ਨਾਲ ਹੋਇਆ । ਭਾਈ ਲਾਲ ਚੰਦ ਜੀ ਨੇ ਬੜੀ ਨਿਮਰਤਾ ਨਾਲ ਗੁਰੂ ਜੀ ਨੂੰ ਆਖਿਆ ਕਿ ਮੈਂ ਆਪ ਦੀ ਸੇਵਾ ਪਦਵੀ ਅਨੁਸਾਰ ਨਹੀਂ ਕਰ ਸਕਿਆ ? ਆਪ ਮੇਰੀ ਲਾਜ ਰਖਣਾ ਤਾਂ ਪਰਮ ਕਿਰਪਾਲੂ ਦਲਭੰਜਨ ਬਡਜੋਧੇ ਪਰਉਪਕਾਰੀ ਸਤਿਗੁਰੂ ਹਰਿ ਗੋਬਿੰਦ ਜੀ ਨੇ ਆਖਿਆ ਜਿਨ੍ਹੇ ਧੀ ਦੇ ਦਿਤੀ ਹੈ ਉਸਨੇ ਬਾਕੀ ਕੀ ਰੱਖ ਲਿਆ ਹੈ ।

ਜਦੋਂ ਪੈਂਡੇ ਖਾਂ ਤੇ ਉਸ ਦੇ ਜਵਾਈ ਉਸਮਾਨ ਖਾਂ ਨੂੰ ਗੁਰੂ ਜੀ ਨੇ ਚੋਰੀ ਕਰਨ ਕਾਰਨ ਦਰਬਾਰ ਵਿਚੋਂ ਕੱਢ ਦਿਤਾ ਤਾਂ ਉਹਨਾਂ ਨੇ ਲਹੌਰ ਦੇ ਸੂਬੇ ਪਾਸ ਪੁਕਾਰ ਕੀਤੀ । ਪੰਜਾਹ ਹਜ਼ਾਰ ਦੀ ਫੌਜ ਲੈ ਕੇ ਕਾਲੇ ਖਾਂ ਗੁਰੂ ਸਾਹਿਬ ਨੂੰ ਖਤਮ ਕਰਨ ਲਈ ਤੁਰਿਆ ਤੇ ਉਸ ਨਾਲ ਅਨਵਰ ਖਾਂ, ਕੁਤਬ ਖਾਂ, ਪੈਂਡਾ ਖਾਨ ਤੇ

[1]Guru Teg Bahadur : Raja Sir Daljit Singh Page 6.

ਉਸਮਾਨ ਖਾਂ ਵੀ ਆਪਣੀਆਂ ਫੌਜਾਂ ਸਮੇਤ ਜਾ ਰਲੇ ਤੇ ਸਭ ਨੇ ਕਰਤਾਰਪੁਰ ਉਤੇ ਹਮਲਾ ਕਰ ਦਿਤਾ । ਸੂਹਿਆਂ ਨੇ ਪਹਿਲਾਂ ਇਸ ਹਮਲੇ ਦੀ ਖਬਰ ਕਰਤਾਰਪੁਰ ਦੇ ਦਿਤੀ । ਗੁਰੂ ਸਾਹਿਬ ਜੀ ਨੇ ਪੂਰੀ ਤਿਆਰੀ ਕੀਤੀ ਅਤੇ ਰਾਇ ਜੋਧ, ਬਿਧੀ ਚੰਦ, ਜੇਤ ਮਲ, ਲਖੂ ਰਾਇ ਆਦਿ ਸਿਖ ਜੋਧਿਆਂ ਨੇ ਪੰਜ ਪੰਜ ਸੌ ਦੇ ਸਵਾਰਾਂ ਦੇ ਦਲ ਬਣਾ ਕੇ ਗੁਰੂ ਸਾਹਿਬ ਜੀ ਦੀ ਦੱਸੀ ਵਿਉਂਤ ਅਨੁਸਾਰ ਤਿਆਰੀ ਕਰ ਲਈ । ਇਸ ਲੜਾਈ ਵਿਚ ਪਹਿਲੀ ਵਾਰ ਬਾਬਾ ਗੁਰਦਿੱਤਾ ਜੀ ਤੇ ਸਾਹਿਬ ਤੇਗ ਬਹਾਦਰ ਜੀ ਆਪਣੇ ਦਲ ਲੈ ਕੇ ਸ਼ਾਮਲ ਹੋਏ ।[1] ਬੜੇ ਘਮਸਾਨ ਦਾ ਯੁੱਧ ਹੋਇਆ । ਪੈਂਡੇ ਖਾਂ, ਕੁਰਮ ਖਾਂ, ਕਾਲੇ ਖਾਨ ਆਦਿ ਮਾਰੇ ਗਏ ਤੇ ਜਿੱਤ ਗੁਰੂ ਜੀ ਦੀ ਹੋਈ । ਇਸ ਯੁੱਧ ਵਿਚ ਗੁਰੂ ਤੇਗ ਬਹਾਦਰ ਜੀ ਨੇ ਖੂਬ ਵੀਰਤਾ ਵਿਖਾਈ ।

ਸਾਹਿਬ ਤੇਗ ਬਹਾਦਰ ਜੀ 23 ਵਰ੍ਹਿਆਂ ਦੇ ਸਨ ਜਦੋਂ ਹਰਿ ਗੋਬਿੰਦ ਜੀ ਮਹਾਰਾਜ ਪਰਮਪੁਰਖ ਪਰਮਾਤਮਾਂ ਵਿਚ ਸਮਾ ਗਏ । ਆਪ ਆਪਣੇ ਹੱਥੀਂ ਸ੍ਰੀ ਹਰਿ ਰਾਇ ਜੀ ਨੂੰ ਗੁਰਗੱਦੀ ਸੌਂਪ ਗਏ । ਕੁਝ ਦਿਨ ਪਹਿਲਾਂ ਆਪ ਜੀ ਨੇ ਮਾਤਾ ਨਾਨਕੀ ਜੀ ਨੂੰ ਆਖਿਆ ਕਿ ਆਪ ਸ੍ਰੀ ਤੇਗ ਬਹਾਦਰ ਨੂੰ ਨਾਲ ਲੈ ਕੇ ਬਕਾਲੇ ਜਾ ਕੇ ਨਿਵਾਸ ਰਖੋ । ਤੇਗ ਬਹਾਦਰ ਦੀ ਸਾਧਨਾ ਤਪਸਿਆ ਤੇ ਕੁਰਬਾਨੀ ਦਾ ਚਰਚਾ ਸਾਰੇ ਬ੍ਰਹਿਮੰਡ ਵਿਚ ਹੋਵੇਗਾ । ਪਰਮਾਤਮਾਂ ਦੇ ਹੁਕਮ ਵਿਚ ਰਹੋ । ਜਦੋਂ ਪਰਮਾਤਮਾਂ ਦਾ ਹੁਕਮ ਹੋਇਆ ਤਾਂ ਗੁਰਗੱਦੀ ਦੀ ਦਾਤ ਆਪੇ ਹੀ ਘਰ ਵਿਚ ਪਹੁੰਚੇਗੀ । ਗੁਰੂ ਜੀ ਦਾ ਹੁਕਮ ਮਾਤਾ ਜੀ ਨੇ ਮੰਨ ਲਿਆ ਤੇ ਜਦੋਂ ਉਹਨਾਂ ਦਾ ਅੰਤਮ ਸੰਸਕਾਰ ਆਦਿ ਕਰ ਦਿਤਾ ਤਾਂ ਆਪ ਤੇਗ ਬਹਾਦਰ ਸਾਹਿਬ ਸਮੇਤ ਬਕਾਲੇ ਆ ਕੇ ਰਹਿਣ ਲੱਗ ਪਏ ।

ਬਕਾਲੇ ਵਿਖੇ ਆਪ ਨੇ ਬੜੀ ਕਰੜੀ ਸਾਧਨਾ ਕੀਤੀ । ਅੱਲਖ ਪਰਮਾਤਮਾਂ ਦੀ ਅਰਾਧਨਾ ਕੀਤੀ । ਨਾਮ ਜਪਿਆ ਤੇ ਜਗਿਆਸੂਆਂ ਨੂੰ ਇਕਾਂਤ ਵਿਚ ਮਿਲਕੇ ਉਹਨਾਂ ਦੀ ਜਗਿਆਸਾ ਨੂੰ ਮਧੁਰ ਬਚਨਾਂ ਨਾਲ ਸ਼ਾਂਤ ਕੀਤਾ । ਆਪ ਕੰਵਲ ਵਾਂਗ ਨਿਰਲੇਪ ਰਹਿੰਦੇ । ਮਾਤਾ ਜੀ ਵੀ ਤਪ-ਸਾਧਨਾ ਕਰਦੇ ।

---

[1]ਸੰਖੇਪ ਜੀਵਨ ਸ੍ਰੀ ਗੁਰੂ ਤੇਗ ਬਹਾਦਰ : ਡਾ: ਤ੍ਰਿਲੋਚਨ ਸਿੰਘ ਪੰਨਾ 2 -.6

ਸ੍ਰੀ ਗੁਰੂ ਹਰਿ ਰਾਇ ਸਾਹਿਬ ਨੇ ਜਹਾਂਗੀਰ ਪਾਸ ਰਾਮ ਰਾਇ ਨੂੰ ਭੇਜਿਆ ਕਿ ਉਸ ਦੇ ਮਨ ਵਿਚ ਗੁਰੂ ਘਰ ਬਾਰੇ ਪਈਆਂ ਗਲਤ ਫਹਿਮੀਆਂ ਨੂੰ ਦੂਰ ਕਰੇ। ਪਰ ਰਾਮ ਰਾਇ ਨੇ ਉਸ ਨੂੰ ਕਰਾਮਾਤਾਂ ਵਿਖਾਈਆਂ ਤੇ ਗੁਰਬਾਣੀ ਦੀ ਤੁੱਕ ਵਿਚੋਂ ਮੁਸਲਮਾਨ ਸ਼ਬਦ ਕੱਢ ਕੇ ਬੇਈਮਾਨ ਪਾ ਦਿਤਾ ਤਾਂ ਕਿ ਜਹਾਂਗੀਰ ਦੇ ਕੋਪ ਤੋਂ ਬਚਿਆ ਜਾਵੇ। ਗੁਰੂ ਜੀ ਬੜੇ ਨਰਾਜ਼ ਹੋਏ ਤੇ ਮੁੜ ਰਾਮ ਰਾਇ ਨੂੰ ਆਪਣੇ ਮਥੇ ਨਹੀਂ ਲਾਇਆ। ਅੰਤ ਨੇੜੇ ਆ ਜਾਣ ਤੇ ਆਪ ਨੇ ਆਪਣੇ ਛੋਟੇ ਸਪੁਤਰ ਸ੍ਰੀ ਹਰਿ ਕ੍ਰਿਸ਼ਨ ਜੀ ਨੂੰ ੬ ਅਕਤੂਬਰ ੧੬੬੧ ਈ: ਨੂੰ ਗੁਰਿਆਈ ਦੇ ਕੇ ਆਪ ਜੋਤਿ ਜੋਤ ਸਮਾ ਗਏ।[1]

ਸ੍ਰੀ ਹਰਿ ਕ੍ਰਿਸ਼ਨ ਜੀ ਦੀ ਆਯੂ ਪੰਜ ਬਰਸਾਂ ਦੀ ਸੀ। ਰਾਮ ਰਾਇ ਤੇ ਉਹਦੇ ਸ਼ਰਧਾਲੂਆਂ ਨੇ ਔਰੰਗਜ਼ੇਬ ਪਾਸ ਬੇਨਤੀ ਕੀਤੀ ਕਿ ਗੱਦੀ ਦਾ ਵਾਰਸ ਰਾਮ ਰਾਇ ਹੈ। ਔਰੰਗਜ਼ੇਬ ਨੇ ਸ੍ਰੀ ਗੁਰੂ ਹਰਿ ਕ੍ਰਿਸ਼ਨ ਜੀ ਨੂੰ ਆਪਣੇ ਦਰਬਾਰ ਵਿਚ ਹਾਜ਼ਰ ਹੋ ਕੇ ਕਰਾਮਾਤ ਵਿਖਾਉਣ ਲਈ ਬੁਲਾਇਆ ਪਰ ਰਾਜਾ ਜੈ ਸਿੰਘ ਨੇ ਆਪ ਨੂੰ ਆਪਣੇ ਬੰਗਲੇ ਵਿਚ ਰਖਿਆ ਤੇ ਆਪ ਸਿੱਖ ਸੰਗਤਾਂ ਦੀ ਅਧਿਆਤਮਕ ਜਗਿਆਸਾ ਨੂੰ ਸ਼ਾਂਤ ਕਰਦੇ ਗਏ ਤੇ ਸੰਗਤਾਂ ਹੁਮ ਹੁਮਾ ਕੇ ਆਪ ਜੀ ਦੇ ਦਰਸ਼ਨਾਂ ਨੂੰ ਆਉਂਦੀਆਂ।

ਆਪ ਜੀ ਦੇ ਚੇਚਕ ਨਿਕਲ ਆਈ ਤੇ ਆਪ ਨੇ ਸੰਗਤਾਂ ਨੂੰ ਦੱਸਿਆ ਕਿ ਅਸੀਂ ਸਰੀਰ ਤਿਆਗ ਦੇਣਾ ਹੈ। ਸਾਰੇ ਪਾਸੇ ਵੈਰਾਗ ਦਾ ਵਾਤਾਵਰਣ ਛਾ ਗਿਆ। ਸੰਗਤਾਂ ਨੇ ਬੇਨਤੀ ਕੀਤੀ ਕਿ ਸੰਗਤ ਨੂੰ ਕਿਸ ਦੇ ਲੜ ਲਾ ਚਲੇ ਹੋ ਤਾਂ ਸਾਹਿਬਾਂ ਨੇ ਆਖਿਆ, "ਬਾਬਾ ਬਕਾਲੇ!" ਸਰੂਪਦਾਸ ਭੱਲਾ ਲਿਖਦੇ ਹਨ :

ਸੁਨ ਬੇਨਤੀ ਸਤਿਗੁਰ ਭਏ ਦਿਆਲ ॥
ਕਹਾ ਸ੍ਰੀ ਮੁਖ ਬਰ ਬਦਨ ਬਿਸਾਲ ॥
ਅਬ ਜਾਇ ਦਰਸ਼ਨ ਤੁਮ ਕਰੋ ਬਕਾਲੇ ॥
ਤਹਾ ਰਹੇ ਬਾਬਾ ਜੀ ਦੀਨ ਦਿਆਲੇ ॥[2]

ਅਤੇ ਆਪ ਨੇ ਪੰਜਾਬ ਵਲ ਮੂੰਹ ਕਰਕੇ ਪੰਜ ਪੈਸੇ ਤੇ ਨਰੇਲ ਮਥਾ ਟੇਕ

---

[1] ਸੰਖੇਪ ਜੀਵਨ ਗੁਰੂ ਤੇਗ ਬਹਾਦਰ। ਡਾ. ਤ੍ਰਿਲੋਚਨ ਸਿੰਘ ਪੰਨਾ ੪੨।
[2] ਮਹਿਮਾ ਪ੍ਰਕਾਸ਼ (ਭਾਸ਼ਾ ਵਿਭਾਗ) ਸੰ. ਗੋਬਿੰਦ ਸਿੰਘ ਲਾਂਬਾ ਆਦਿ।

ਦਿਤਾ ਤੇ ਆਪ ਪਰਮਾਤਮਾਂ ਵਿਚ ਲੀਨ ਹੋ ਗਏ। "ਸੂਰਜ ਕਿਰਨ ਮਿਲੀ ਜਲ ਕਾ ਜਲ ਹੂਆ ਰਾਮ" ਵਾਲੀ ਉਹ ਦਸ਼ਾ ਵਿਚ ਅਸਥਿਤ ਹੋ ਗਏ।

'ਬਾਬਾ ਬਕਾਲੇ' ਦੇ ਬਚਨ ਸੁਣ ਕੇ ਸਭ ਸੋਢੀ ਬੇਦੀ ਗੁਰੂ ਬਣਨ ਦੇ ਲਾਲਚ ਨਾਲ ਗੱਦੀਆਂ ਲਾ ਕੇ ਬੈਠ ਗਏ ਤੇ ਆਪਣੇ ਭਾੜੇ ਦੇ ਮਸੰਦਾਂ ਪਾਸੋਂ ਆਪਣੇ ਆਪ ਨੂੰ ਗੁਰੂ ਸਿਧ ਕਰਨ ਲਈ ਪ੍ਰਚਾਰ ਕਰਵਾਉਣ ਲੱਗੇ। ਧੀਰ ਮਲ ਮਿਹਰਵਾਨ ਦਾ ਪੁੱਤਰ ਹਰਿ ਜੀ ਤੇ ਹੋਰ ਕਿੰਨੇ ਹੀ ਆਪਣਾ ਦਰਬਾਰ ਲਾਈ ਬੈਠੇ ਸਨ। ਇਹ ੨੨ ਮੰਜੀਆਂ ਤੇ ੨੨ ਗੁਰੂ ਬੈਠੇ ਸਨ ਤੇ ਸੰਗਤਾਂ ਨੂੰ ਗੁਮਰਾਹ ਕਰ ਰਹੇ ਸਨ। ਗੁਰੂ ਤੇਗ ਬਹਾਦਰ ਜੀ ਹਰ ਵੇਲੇ ਸਿਮਰਨ ਭਜਨ ਕਰਨ ਵਿਚ ਮਸਤ ਰਹਿੰਦੇ। ਜਦੋਂ ਮਾਤਾ ਸੁਲੱਖਣੀ ਜੀ ਤੇ ਗੁਰੂ ਘਰ ਦੇ ਸ਼ਰਧਾਲੂ ਸਿੱਖਾਂ ਨੇ ਗੁਰੂ ਜੀ ਅੱਗੇ ਗੁਰਿਆਈ ਦੀਆਂ ਵਸਤਾਂ ਰਖੀਆਂ ਤਾਂ ਆਪ ਨੇ ਪ੍ਰਵਾਨ ਕਰ ਲਈਆਂ ਅਤੇ ਇਸ ਰਾਜ਼ ਨੂੰ ਗੁਪਤ ਰੱਖਣ ਲਈ ਆਖਿਆ।

ਧੀਰ ਮਲ ਪਾਸ ਗੁਰੂ ਅਰਜਨ ਦੇਵ ਜੀ ਦੀ ਤਿਆਰ ਕਰਵਾਈ ਬੀੜ ਸੀ ਅਤੇ ਉਹ ਗੁਰਦਿਤਾ ਜੀ ਦਾ ਜੇਠਾ ਪੁੱਤਰ ਹੋਣ ਕਰਕੇ ਗੁਰਗੱਦੀ ਦਾ ਅਧਿਕਾਰੀ ਬਣਿਆਂ ਬੈਠਾ ਸੀ ਤੇ ਸੰਗਤਾਂ ਪਾਸੋਂ ਭੇਟਾ ਉਗਰਾਹ ਰਿਹਾ ਸੀ।

ਮੱਖਣ ਸ਼ਾਹ ਲੁਬਾਣਾ ਗੁਰੂ ਘਰ ਦਾ ਪ੍ਰੇਮੀ ਸ਼ਰਧਾਲੂ ਸਿਖ ਸੀ। ਉਸ ਦਾ ਜਹਾਜ਼ ਤੂਫਾਨ ਵਿਚ ਘਿਰ ਗਿਆ। ਔਕੜ ਵੇਲੇ ਉਸ ਨੇ ਸਤਿਗੁਰੂ ਜੀ ਅੱਗੇ ਅਰਦਾਸ ਕੀਤੀ ਕਿ ਮੇਰਾ ਕਸ਼ਟ ਨਿਵਾਰਓ ਤੇ ਜਹਾਜ਼ ਬੰਨੇ ਲਾਉ। ਮੈਂ ਆਪ ਜੀ ਦੇ ਦਰਬਾਰ ਵਿਚ ਹਾਜ਼ਰ ਹੋ ਕੇ ੫੦੦ ਮੋਹਰਾਂ ਭੇਟਾ ਕਰਾਂਗਾ।

ਪਰਮਾਤਮਾਂ ਨੇ ਉਸ ਦੀ ਅਰਦਾਸ ਸੁਣ ਲਈ। ਜਹਾਜ਼ ਬੰਨੇ ਲਗਾ। ਉਹ ਦਿੱਲੀ ਪੁੱਜਾ। ਸ੍ਰੀ ਗੁਰੂ ਹਰਿ ਕ੍ਰਿਸ਼ਨ ਜੀ ਜੋਤਿ ਜੋਤ ਸਮਾ ਚੁੱਕੇ ਸਨ। ਉਸਨੂੰ ਪਤਾ ਲੱਗਾ ਕਿ ਉਹ ਬਾਬਾ 'ਬਾਬਾ ਬਕਾਲੇ' ਆਖ ਗਏ ਹਨ। ਉਹ ਪੰਜਾਬ ਪੁੱਜਾ ਤੇ ਬਕਾਲੇ ਗੁਰੂ ਜੀ ਦੇ ਦਰਸ਼ਨਾਂ ਨੂੰ ਗਿਆ। ਉਸ ਦੀ ਹੈਰਾਨੀ ਦੀ ਹੱਦ ਨਾ ਰਹੀ ਕਿ ਇਥੇ ਤਾਂ ੨੨ ਗੁਰੂ ਬਣੇ ਬੈਠੇ ਹਨ। ਉਸ ਨੇ ਮਨ ਵਿਚ ਸੋਚਿਆ ਕਿ ਸਾਰਿਆਂ ਕਥਿਤ ਗੁਰੂਆਂ ਅੱਗੇ ਪੰਜ ਪੰਜ ਮੋਹਰਾਂ ਮਥਾ ਟੇਕਾਂਗਾ ਜੋ ਪੂਰਣ ਤੇ ਸਚਾ ਗੁਰੂ ਹੋਵੇਗਾ ਉਹ ਆਪੇ ਪੂਰੀ ਭੇਟਾ ਮੰਗ ਲਵੇਗਾ। ਉਸ ਸਿਦਕੀ ਸਿਖ ਨੇ ਅਜਿਹਾ ਹੀ ਕੀਤਾ ਅਤੇ ਸਾਰਿਆਂ ਨੇ ਪੰਜ ਪੰਜ ਮੋਹਰਾਂ ਲੈ ਲਈਆਂ ਤੇ ਰੱਜ ਕੇ

ਅਸੀਸਾਂ ਦਿਤੀਆਂ । ਉਹ ਬੜਾ ਪਰੇਸ਼ਾਨ ਹੋਇਆ ਤੇ ਪੁੱਛਣ ਲਗਾ ਹੋਰ ਕੋਈ ਸੋਢੀ ਬਾਬਾ ਇਥੇ ਹੈ ? ਮਸੰਦ ਤਾਂ ਦਸਦੇ ਨਹੀਂ ਸਨ ਪਰ ਲੋਕਾਂ ਨੇ ਦਸਿਆ ਕਿ ਇਥੇ ਇਕ ਬਾਬਾ ਤੇਗਾ ਹਨ ਤੇ ਹਮੇਸ਼ਾਂ ਆਪਣੀ ਗੁਫਾ ਵਿਚ ਹੀ ਰਹਿੰਦੇ ਹਨ । ਮਖਣ ਸ਼ਾਹ ਗੁਰੂ ਜੀ ਦੇ ਗ੍ਰਿਹ ਵਿਖੇ ਪੁੱਜਾ ਤੇ ਉਸ ਨੇ ਪੰਜ ਮੋਹਰਾਂ ਗੁਰੂ ਜੀ ਅੱਗੇ ਰਖ ਕੇ ਮਥਾ ਟੇਕਿਆ । ਅੰਤਰਯਾਮੀ ਜੋਤਿ ਸਰੂਪ ਨੌਵੇਂ ਗੁਰੂ ਨਾਨਕ ਨੇ ਹਸ ਕੇ ਆਖਿਆ ਸਿਖਾ ਪੰਜ ਸੌ ਦੀ ਅਰਦਾਸ ਕਰਕੇ ਪੰਜ ਮੋਹਰਾਂ ਮਥਾ ਟੇਕ ਰਿਹਾ ਹੈਂ । ਕੀ ਗਲ ਹੈ ? ਬਸ ਫਿਰ ਕੀ ਸੀ ਮਖਣ ਸ਼ਾਹ ਖੁਸ਼ੀ ਤੇ ਵੈਰਾਗ ਅਧੀਨ ਬਿਹਬਲ ਹੋ ਗਿਆ । ਉਸ ਨੂੰ ਪਤਾ ਸੀ ਕਿ ਨਕਲੀ ਗੁਰੂ ਕਿਵੇਂ ਸੰਗਤਾਂ ਨੂੰ ਤੰਗ ਕਰ ਰਹੇ ਹਨ । ਉਹ ਤੁਰਤ ਕੋਠੇ ਤੇ ਚੜ੍ਹਕੇ ਕੂਕ ਕੂਕ ਕੇ ਲੋਕਾਂ ਨੂੰ ਆਖਣ ਲਗਾ, "ਗੁਰੂ ਲਾਧੋ ਰੇ ! ਗੁਰੂ ਲਾਧੋ ਰੇ !" ਸੰਗਤਾਂ ਗੁਰੂ ਜੀ ਦੇ ਦਰਸ਼ਨਾਂ ਨੂੰ ਵਹੀਰਾਂ ਘਤ ਕੇ ਆਉਣ ਲੱਗੀਆਂ । ਸਾਰੇ ਮੰਜੀਆਂ ਵਾਲੇ ਗੁਰੂ ਉਡਪੁੱਡ ਗਏ ਸਿਰਫ ਧੀਰ ਮਲ ਆਪਣਾ ਅੱਡਾ ਜਮਾਈ ਬੈਠਾ ਰਿਹਾ ।



ਧੀਰ ਮਲ ਦਾ ਇਕ ਖਾਸ ਮਿਤ੍ਰ ਮਸੰਦ ਸ਼ੀਹਾਂ ਸੀ । ਉਸ ਨੇ ਗੁਰੂ ਤੇਗ ਬਹਾਦਰ ਜੀ ਤੇ ਹਮਲਾ ਕਰਨ ਤੇ ਸਭ ਮਾਲ ਮਤਾਹ ਲੁੱਟ ਕੇ ਲਿਆਉਣ ਦੀ ਸਕੀਮ ਬਣਾਈ । ਇਕ ਸ਼ਾਮ ਧੀਰ ਮਲ ਦੇ ਗੁੰਡੇ ਗੁਰੂ ਤੇਗ ਬਹਾਦਰ ਜੀ ਦੇ ਘਰ ਹਮਲਾ ਕਰਨ ਤੇ ਲੁਟਣ ਲਈ ਆ ਧਮਕੇ । ਉਹਨਾਂ ਨੇ ਡਾਂਗਾਂ ਸੋਟਿਆਂ ਛਵੀਆਂ ਗੰਡਾਸਿਆਂ ਆਦਿ ਨਾਲ ਹਮਲਾ ਕਰ ਦਿਤਾ । ਸ਼ੀਹੇਂ ਨੇ ਗੁਰੂ ਸਾਹਿਬ ਤੇ ਗੋਲੀ ਚਲਾਈ । ਉਹਨਾਂ ਦੀ ਬਾਂਹ ਵਿਚ ਥੋੜ੍ਹਾ ਜਿਹਾ ਜ਼ਖਮ ਹੋ ਗਿਆ । ਸ਼ੀਹਾਂ ਦੂਜੀ ਵਾਰ ਗੋਲੀ ਚਲਾਉਣ ਲਗਾ ਤਾਂ ਸਿਖਾਂ ਨੇ ਉਹਨੂੰ ਜਾ ਕੇ ਢਾਹ ਲਿਆ ਤੇ ਚੰਗਾ ਚਾਟਾ ਛਕਾਇਆ । ਮਖਣ ਸ਼ਾਹ ਨੂੰ ਜਦੋਂ ਇਸ ਹਮਲੇ ਦਾ ਪਤਾ ਲਗਾ ਤਾਂ ਉਹ ਆਪਣੇ ਬੰਦਿਆਂ ਸਮੇਤ ਗੁਰੂ ਜੀ ਦੇ ਪਾਸ ਪੁੱਜਾ । ਧੀਰ ਮਲ ਦੇ ਗੁੰਡੇ ਸਮਾਨ ਆਦਿ ਲੁੱਟ ਕੇ ਦੌੜ ਗਏ ਸਨ ।

ਸੰਗਤਾਂ ਗੁਸੇ ਵਿਚ ਆਈਆਂ ਧੀਰ ਮਲ ਦੇ ਘਰ ਵਲ ਹੋ ਪਈਆਂ । ਉਹਨੇ ਅੰਦਰੋਂ ਦਰਵਾਜ਼ੇ ਬੰਦ ਕਰ ਲਏ । ਪਰ ਸਿਖਾਂ ਨੇ ਉਹ ਤੋੜ ਦਿਤੇ ਅਤੇ ਉਸਦਾ ਸਾਰਾ ਸਮਾਨ ਲੁੱਟ ਲਿਆਏ । ਪੰਚਮ ਸਤਿਗੁਰੂ ਅਰਜਨ ਦੇਵ ਜੀ ਮਹਾਰਾਜ ਦੁਆਰਾ ਤਿਆਰ ਕੀਤੀ ਬੀੜ ਵੀ ਚੁਕ ਲਿਆਏ । ਇਹ ਸਾਰਾ ਕੁਝ ਗੁਰੂ- ਤੇਗ ਬਹਾਦਰ

ਸਾਹਿਬ ਪਾਸ ਆ ਹਾਜ਼ਰ ਕੀਤਾ। ਪਰ ਪਰਉਪਕਾਰੀ ਸਤਿਗੁਰੂ ਮਾਇਆ ਤੇ ਪਦਾਰਥਿਕ ਮੋਹ ਤੋਂ ਨਿਰਲੇਪ ਸਨ ਉਹਨਾਂ ਨੇ ਹੁਕਮ ਦਿਤਾ ਕਿ ਸਾਰੀਆਂ ਚੀਜ਼ਾਂ ਧੀਰ ਮਲ ਨੂੰ ਵਾਪਸ ਕਰ ਆਉ। ਸਾਰੀ ਸੰਗਤ ਨੇ ਬੇਨਤੀ ਕੀਤੀ ਕਿ ਇਹ ਬੀੜ ਗੁਰੂ ਘਰ ਦੀ ਅਮੋਲਕ ਵਸਤੂ ਹੈ ਇਸ ਨੂੰ ਵਾਪਸ ਨਾ ਕੀਤਾ ਜਾਵੇ। ਪਰ ਗੁਰੂ ਜੀ ਨੇ ਇਨਕਾਰ ਕਰ ਦਿਤਾ।

ਭਾਈ ਮਖਣ ਸ਼ਾਹ ਲੁਬਾਣਾ ਧੀਰ ਮਲ ਨੂੰ ਇਸ ਸ਼ਰਤ ਤੇ ਸਾਰਾ ਸਮਾਨ ਵਾਪਸ ਕਰ ਆਇਆ ਕਿ ਉਹ ਰਾਤੋਂ ਰਾਤ ਬਕਾਲਾ ਛਡ ਜਾਵੇ। ਮਾਤਾ ਜੀ ਤੇ ਸੰਗਤਾਂ ਨੇ ਸਲਾਹ ਕਰ ਕੇ ਬੀੜ ਰਖ ਲਈ ਕਿ ਗੁਰੂ ਜੀ ਨੂੰ ਮੰਨਾ ਲਵਾਂਗੇ ਅਤੇ ਇਸ ਦਾ ਉਤਾਰਾ ਕਰਕੇ ਵਾਪਸ ਕਰ ਦਿਆਂਗੇ।

ਅੰਮ੍ਰਿਤਸਰ ਤੇ ਕੀਰਤਪੁਰ ਦੀ ਸੰਗਤ ਨੇ ਆਪ ਜੀ ਨੂੰ ਦਰਸ਼ਨ ਦੇਣ ਦੀ ਬੇਨਤੀ ਕੀਤੀ। ਆਪ ਪਹਿਲਾਂ ਅੰਮ੍ਰਿਤਸਰ ਗਏ। ਹਰਿਮੰਦਰ ਸਾਹਿਬ ਗਏ ਤਾਂ ਹਰਿ ਜੀ ਮੀਣੇ ਨੇ ਕਿਵਾੜ ਬੰਦ ਕਰਵਾ ਦਿਤੇ ਕਿ ਕਿਧਰੇ ਗੁਰੂ ਸਾਹਿਬ ਕਬਜ਼ਾ ਹੀ ਨਾ ਕਰ ਲੈਣ। ਗੁਰੂ ਸਾਹਿਬ ਨੇ ਬਾਹਰ ਬੈਠ ਕੇ ਕੀਰਤਨ ਕੀਤਾ ਤੇ ਸੰਗਤਾਂ ਨਾਲ ਬਚਨ ਬਿਲਾਸ ਕੀਤੇ। ਅੰਮ੍ਰਿਤਸਰ ਦੇ ਆਦਮੀ ਮੀਣੇ ਗੁਰੂ ਤੋਂ ਡਰਦੇ ਸਨ ਇਸ ਕਰਕੇ ਗੁਰੂ ਸਾਹਿਬ ਪਾਸ ਨਾ ਗਏ ਪਰ ਬੀਬੀਆਂ ਮਾਈਆਂ ਨੂੰ ਜਦੋਂ ਪਤਾ ਲਗਾ ਕਿ ਗੁਰੂ ਜੀ ਨਾਲ ਅਜਿਹਾ ਵਰਤਾ ਕੀਤਾ ਗਿਆ ਹੈ ਤੇ ਉਥੋਂ ਦੇ ਲੋਕ ਚੁੱਪ ਰਹੇ ਹਨ, ਉਹ ਗੁਰੂ ਜੀ ਨੂੰ ਵਲੇ ਪਿੰਡ ਜਾ ਕੇ ਮਿਲੀਆਂ। ਦਰਸ਼ਨ ਕੀਤੇ ਤੇ ਸ਼ਹਿਰ ਵਿਚ ਹੋਈ ਬੇਅਦਬੀ ਦੀ ਮਾਫੀ ਮੰਗੀ ਤਾਂ ਸਾਹਿਬਾਂ ਨੇ ਆਪਣੇ ਮੁਖਾਰਬਿੰਦ ਤੋਂ ਵਰ ਦਿਤਾ, "ਅੰਮ੍ਰਿਤਸਰੀਏ ਅੰਦਰ ਸੜੀਏ ! ਮਾਈਆਂ ਰੱਬ ਰਜਾਈਆਂ"।

ਕੁਝ ਦਿਨਾਂ ਵਿਚ ਆਪ ਗੋਇੰਦਵਾਲ, ਤਰਨਤਾਰਨ, ਖਡੂਰ ਸਾਹਿਬ ਗੁਰਧਾਮਾਂ ਦੇ ਦਰਸ਼ਨ ਕਰਕੇ ਵਾਪਸ ਬਕਾਲੇ ਆ ਗਏ ਤੇ ਫਿਰ ਕੀਰਤਪੁਰ ਸਾਹਿਬ ਜਾਣ ਦੀ ਤਿਆਰੀ ਕੀਤੀ। ਗੁਰੂ ਸਾਹਿਬ ਸਮੇਤ ਸੰਗਤਾਂ ਨੇ ਚਾਲੇ ਪਾ ਦਿਤੇ। ਜਦੋਂ ਬਿਆਸਾ ਦਰਿਆ ਪਾਰ ਕਰਨ ਲੱਗੇ ਤਾਂ ਆਪ ਦੀ ਨਜ਼ਰ ਪਾਲਕੀ ਤੇ ਪਈ ਜਿਸ ਬਾਰੇ ਆਪ ਨੂੰ ਪੁੱਛਣ ਤੇ ਪਤਾ ਲਗਾ ਕਿ ਇਹ ਗ੍ਰੰਥ ਸਾਹਿਬ ਦੀ ਬੀੜ ਹੈ। ਗੁਰੂ ਸਾਹਿਬ ਬੜੇ ਨਰਾਜ਼ ਹੋਏ ਤੇ ਆਖਣ ਲਗੇ ਇਹ ਜਬਰਦਸਤੀ ਖੋਹ ਕੇ ਲਿਆਂਦੀ ਚੀਜ਼ ਹੈ। ਅਸੀਂ ਪ੍ਰਵਾਨ ਨਹੀਂ ਕਰਨੀ। ਆਪ ਨੇ ਬੀੜ ਬੰਦ

ਕਰਕੇ ਬਿਆਸ ਦਰਿਆ ਵਿਚ ਅਮਾਨਤ ਦੇ ਤੌਰ ਤੇ ਰੱਖ ਦਿਤੀ ਤੇ ਧੀਰ ਮੱਲ ਨੂੰ ਸੁਨੇਹਾ ਭੇਜ ਦਿਤਾ ਕਿ ਆਪਣੀ ਅਮਾਨਤ ਦਰਿਆ ਪਾਸੋਂ ਲੈ ਜਾਵੇ। ਉਸ ਨੇ ਇਵੇਂ ਹੀ ਕੀਤਾ ਤੇ ਬੀੜ ਨੂੰ ਦਰਿਆ ਵਿਚੋਂ ਕੱਢ ਲਿਆ। ਰੱਬ ਦੀ ਰਜ਼ਾ ਬੀੜ ਸੁੱਕੀ ਹੀ ਸੀ।

ਗੁਰੂ ਸਾਹਿਬ ਕੀਰਤਪੁਰ ਪੁੱਜ ਗਏ ਤੇ ਫਿਰ ਮਾਖੋਵਾਲ ਜ਼ਮੀਨ ਖਰੀਦ ਕੇ ਇਕ ਸ਼ਹਿਰ ਬੱਸਾ ਦਿੱਤਾ ਜਿਸ ਦਾ ਨਾਮ ਚੱਕ ਨਾਨਕੀ ਰਖਿਆ ਜੋ ਬਾਅਦ ਵਿਚ ਅਨੰਦਪੁਰ ਸਾਹਿਬ ਦੇ ਨਾਂ ਨਾਲ ਪ੍ਰਸਿਧ ਹੋਇਆ।

ਗੁਰੂ ਸਾਹਿਬ ਨੇ ਗੁਰਧਾਮਾਂ ਤੇ ਤੀਰਥਾਂ ਦੀ ਯਾਤਰਾ ਦਾ ਪ੍ਰੋਗਰਾਮ ਬਣਾਇਆ ਤਾਂਕਿ ਲੋਕਾਂ ਦਾ ਉਧਾਰ ਹੋ ਸਕੇ ਤੇ ਗੁਰਮਤਿ ਦਾ ਪ੍ਰਚਾਰ ਕੀਤਾ ਜਾਵੇ। ਆਪ ਜੀ ਨੇ ਪੂਰਬ ਦੇ ਤੀਰਥਾਂ ਤੇ ਗੁਰੂ ਨਾਨਕ ਸਾਹਿਬ ਜੀ ਦਵਾਰਾ ਥਾਪੀਆਂ ਸੰਗਤਾਂ ਦਾ ਉਧਾਰ ਕਰਨ ਦੀ ਤਿਆਰੀ ਕੀਤੀ।

ਸੈਫਾਬਾਦ ਦਾ ਨਵਾਬ ਸੈਫਉਦੀਨ ਬੜਾ ਧਾਰਮਿਕ ਵਿਅਕਤੀ ਸੀ ਜੋ ਮਹਾਂਪੁਰਖਾਂ ਦਾ ਬੜਾ ਆਦਰ ਮਾਣ ਕਰਦਾ ਸੀ। ਸੈਫਉਦੀਨ ਨੇ ਗੁਰੂ ਸਾਹਿਬ ਜੀ ਦਾ ਉਤਾਰਾ ਆਪਣੇ ਬਾਗ ਵਿਚ ਕਰਵਾਇਆ ਤੇ ਬੜੀ ਸੇਵਾ ਕੀਤੀ। ਬੜੇ ਮੁਸਲਮਾਨ ਪੀਰ ਫਕੀਰ ਸਾਹਿਬਾਂ ਦੇ ਦਰਸ਼ਨ ਕਰਨ ਆਏ। ਫਿਰ ਗੁਰੂ ਸਾਹਿਬ ਕੈਥਲ, ਪਹੋਵਾ, ਬਰਨ ਤੇ ਕਰਨ ਖੇੜੇ ਆਦਿ ਸਥਾਨਾਂ ਤੇ ਗਏ।

ਫਿਰ ਗੁਰੂ ਜੀ ਕਰੂਕਸ਼ੇਤਰ ਪੁੱਜੇ। ਆਪ ਜੀ ਦੇ ਦਰਸ਼ਨਾਂ ਨੂੰ ਬੜੇ ਜੋਗੀ-ਜਤੀ, ਬ੍ਰਹਮਚਾਰੀ ਪੰਡਿਤ, ਸੰਨਿਆਸੀ ਆਦਿ ਆਏ ਤੇ ਗੁਰੂ ਜੀ ਨਾਲ ਗਿਆਨ ਗੋਸ਼ਟਾਂ ਕੀਤੀਆਂ। ਗੁਰੂ ਜੀ ਦੀਆਂ ਸਿਧੀਆਂ ਸਾਦੀਆਂ ਤੇ ਸਪਸ਼ਟ ਗੱਲਾਂ ਬਾਤਾਂ ਨੇ ਲੋਕਾਂ ਨੂੰ ਬੜਾ ਪ੍ਰਭਾਵਿਤ ਕੀਤਾ। ਆਪ ਨੇ ਮਾਨਸ ਜਨਮ ਦੀ ਮਹਤਤਾ ਦੱਸੀ ਤੇ ਉਪਦੇਸ਼ ਦਿਤਾ ਕਿ ਮਾਨਸ ਜਨਮ ਦਾ ਮਨੋਰਥ ਪਰਮਾਤਮਾਂ ਨੂੰ ਯਾਦ ਕਰਨਾ ਹੈ ਤੇ ਉਹਦੇ ਗੁਣ ਗਾਉਣਾ ਹੈ। ਆਪ ਜੀ ਨੇ ਆਪਣੀ ਬਾਣੀ 'ਚ ਸ਼ਬਦ ਉਚਾਰਨ ਕੀਤਾ :[1]

---

[1]Guru Teg Bahadur : Raja Sir Daljit Singh Page 30.

ਸਾਧੋ ਗੋਬਿੰਦ ਕੇ ਗੁਨ ਗਾਵਉ ॥
ਮਾਨਸ ਜਨਮੁ ਅਮੋਲਕੁ ਪਾਇਓ
ਬਿਰਥਾ ਕਾਹਿ ਗਵਾਵਉ ॥ਰਹਾਉ॥
ਪਤਿਤ ਪੁਨੀਤ ਦੀਨ ਬੰਧ ਹਰਿ
ਸਰਨ ਤਾਹਿ ਤੁਮ ਆਵਉ ॥
ਗਜ ਕੋ ਤ੍ਰਾਸ ਮਿਟਿਓ ਜਿਹ ਸਿਮਰਤ
ਤੁਮ ਕਾਹੇ ਬਿਸਰਾਵਉ ॥
ਤਜਿ ਅਭਿਮਾਨ ਮੋਹ ਮਾਇਆ ਫੁਨਿ
ਭਜਨ ਰਾਮ ਚਿਤੁ ਲਾਵਉ ॥
ਨਾਨਕ ਕਹਤ ਮੁਕਤਿ ਪੰਥ ਇਹੁ
ਗੁਰਮੁਖਿ ਹੋਇ ਤੁਮ ਪਾਵਉ ॥ (ਗਉੜੀ)

ਇਸ ਤਰ੍ਹਾਂ ਆਪ ਬਾਨਿਕਪੁਰ, ਦਿੱਲੀ, ਮਥਰਾ, ਬਿੰਦ੍ਰਾਬਨ, ਇਟਾਵਾ, ਕਾਨਪੁਰ, ਪ੍ਰਯਾਗ ਆਦਿ ਸਥਾਨਾਂ ਤੇ ਗਏ ਤੇ ਸੰਗਤਾਂ ਨੂੰ ਨਾਮ ਬਾਣੀ ਨਾਲ ਜੋੜਿਆ ਤੇ ਉਹਨਾਂ ਦੀਆਂ ਹਰ ਪ੍ਰਕਾਰ ਦੀਆਂ ਪੁੱਛਾਂ ਦੇ ਉਤਰ ਦਿਤੇ। ਪ੍ਰਯਾਗ ਵਿਖੇ ਤਾਂ ਆਪ ਚਾਰ ਮਹੀਨੇ ਰਹੇ ਤੇ ਖੂਬ-ਪੁੰਨ ਦਾਨ ਆਦਿ ਕੀਤਾ। ਇਥੇ ਹੀ ਗੁਰੂ ਗੋਬਿੰਦ ਸਿੰਘ ਜੀ ਦਾ ਪ੍ਰਕਾਸ਼ ਹੋਇਆ। ਸਾਹਿਬ ਨੇ ਆਪ ਲਿਖਿਆ ਹੈ :

ਜਬ ਹੀ ਜਾਤ ਤ੍ਰਿਬੇਣੀ ਭਏ ॥
ਪੁੰਨ ਦਾਨ ਦਿਨ ਕਰਤ ਬਿਤਏ ॥
ਤਹੀ ਪ੍ਰਕਾਸ ਹਮਾਰਾ ਭਯੋ ॥
ਪਟਨਾ ਸਹਿਰ ਵਿਖੇ ਭਵ ਲਯੋ ॥

ਫਿਰ ਗੁਰੂ ਜੀ ਢਾਕੇ ਗਏ ਤੇ ਉਥੇ ਦੀਆਂ ਸੰਗਤਾਂ ਨੂੰ ਆਪਣੇ ਸ਼ੁਭ ਬਚਨਾਂ ਤੇ ਸੱਚੇ ਸੁੱਚੇ ਉਪਦੇਸ਼ਾਂ ਨਾਲ ਨਿਹਾਲ ਕੀਤਾ। ਇਥੇ ਆਪ ਜੀ ਨੂੰ ਬਾਲ ਗੋਬਿੰਦ ਸਿੰਘ ਜੀ ਦੇ ਅਵਤਾਰ ਧਾਰਨ ਦੀ ਸੂਚਨਾ ਮਿਲੀ।

ਫਿਰ ਆਪ ਆਸਾਮ ਨੂੰ ਗਏ। ਗੱਲ ਕੁਝ ਇਸ ਤਰ੍ਹਾਂ ਬਣੀ ਕਿ ਅਸਾਮੀਆਂ ਨੇ ਮੁਗਲ ਫੌਜਾਂ ਨੂੰ ਬੁਰੀ ਤਰ੍ਹਾਂ ਹਰਾ ਦਿਤਾ। ਇਸ ਗਲ ਦਾ ਜਦੋਂ ਔਰੰਗਜ਼ੇਬ ਨੂੰ ਪਤਾ ਲੱਗਾ ਤਾਂ ਉਸ ਨੇ ਕਈ ਜਰਨੈਲ ਫੌਜਾਂ ਦੇ ਕੇ ਭੇਜੇ ਜੋ ਜਾਂ ਤਾਂ ਮਾਰੇ ਗਏ

ਜਾਂ ਹਾਰ ਗਏ । ਆਖਿਆ ਜਾਂਦਾ ਸੀ ਕਿ ਅਸਾਮ ਵਿਚ ਜਾਦੂ ਟੂਣਿਆਂ ਨਾਲ ਜਿਤ ਪ੍ਰਾਪਤ ਕਰ ਲਈ ਜਾਂਦੀ ਹੈ । ਔਰੰਗਜ਼ੇਬ ਬੜਾ ਚਾਲਬਾਜ਼, ਫਰੇਬੀ ਤੇ ਧੋਖੇਬਾਜ਼ ਬਾਦਸ਼ਾਹ ਸੀ । ਉਸ ਨੇ ਸੋਚਿਆ ਕਿ ਰਾਜਾ ਰਾਮ ਸਿੰਘ ਨੂੰ ਅਸਾਮ ਵਿਚ ਯੁਧ ਕਰਨ ਲਈ ਭੇਜਿਆ ਜਾਵੇ । ਜੇਕਰ ਮਾਰਿਆ ਗਿਆ ਤਾਂ ਕਾਫਰ ਤੇ ਦੁਸ਼ਮਨ ਦਾ ਖਾਤਮਾ ਹੋ ਜਾਵੇਗਾ, ਜੇ ਕਰ ਜਿੱਤ ਗਿਆ ਤਾਂ ਉਸ ਨੂੰ ਲਾਭ ਹੀ ਲਾਭ ਹੈ । ਉਸ ਨੇ ਰਾਮ ਸਿੰਘ ਨੂੰ ਅਸਾਮ ਦੀ ਮੁਹਿੰਮ ਤੇ ਤੋਰ ਦਿਤਾ, ਉਹ ਰਾਹ ਵਿਚ ਪਟਨੇ ਠਹਿਰਿਆ ਤੇ ਉਸ ਨੂੰ ਪਤਾ ਲੱਗਾ ਕਿ ਸਤਿਗੁਰੂ ਜੀ ਢਾਕੇ ਹਨ । ਉਸ ਨੇ ਤੇ ਉਸ ਦੇ ਸਰਦਾਰਾਂ ਨੇ ਸੋਚਿਆ ਕਿ ਜਾਦੂ ਟੂਣਿਆਂ ਤੋਂ ਬਚਣ ਲਈ ਸਤਿਗੁਰੂ ਜੀ ਨੂੰ ਨਾਲ ਲੈ ਜਾਇਆ ਜਾਵੇ । ਉਹ ਸਤਿਗੁਰੂ ਜੀ ਪਾਸ ਪੁੱਜੇ ਤੇ ਦਰਸ਼ਨ ਕਰਨ ਉਪ੍ਰੰਤ ਬੇਨਤੀ ਕੀਤੀ ਕਿ ਸਾਡੇ ਨਾਲ ਅਸਾਮ (ਕਾਮਰੂਪ) ਚਲੋ ਤੇ ਸਾਡਾ ਵਿਸ਼ਵਾਸ ਹੈ ਕਿ ਆਪ ਦੇ ਹੁੰਦਿਆਂ ਕੋਈ ਜਾਦੂ ਟੂਣਾ ਸਾਡੇ ਤੇ ਅਸਰ ਨਹੀਂ ਕਰੇਗਾ ।



ਗੁਰੂ ਸਾਹਿਬ ਪਹਿਲਾਂ ਹੀ ਕਾਮਰੂਪ ਜਾਣਾ ਚਾਹੁੰਦੇ ਸਨ ਕਿਉਂਕਿ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਵੀ ਉਥੇ ਗਏ ਸਨ ਤੇ ਉਹਨਾਂ ਦੇ ਸ਼ਰਧਾਲੂ ਸਿੱਖ ਉਥੇ ਵਸਦੇ ਸਨ । ਗੁਰੂ ਜੀ ਰਾਜਾ ਰਾਮ ਸਿੰਘ ਨਾਲ ਅਸਾਮ ਪੁੱਜੇ । ਬਸ ਫਿਰ ਕੀ ਸੀ ! ਜਾਦੂਗਰਨੀਆਂ ਨੇ ਆਪਣੇ ਜਾਦੂ ਨਾਲ ਫੌਜ ਤਬਾਹ ਕਰਨ ਲਈ ਬੜੇ ਯਤਨ ਕੀਤੇ ਪਰ ਪਰਮਾਤਮਾਂ ਦੇ ਨਾਮ ਜਪਣ ਵਾਲਿਆਂ ਤੇ ਉਸ ਦਾ ਕੋਈ ਅਸਰ ਨਾ ਹੋਇਆ । ਲੜਾਈਆਂ ਹੋਈਆਂ ਤੇ ਦੋਹਾਂ ਧਿਰਾਂ ਦਾ ਨੁਕਸਾਨ ਵੀ ਹੋਇਆ । ਫਿਰ ਗੁਰੂ ਤੇਗ ਬਹਾਦਰ ਜੀ ਨੇ ਦੋਹਾਂ ਰਾਜਿਆਂ ਵਿਚ ਸੁਲਾਹ ਕਰਾ ਦਿਤੀ ਤੇ ਇਹ ਯੁਧ ਖਤਮ ਹੋ ਗਿਆ ।

ਧੁਬਰੀ ਵਿਖੇ ਗੁਰੂ ਨਾਨਕ ਸਾਹਿਬ ਗਏ ਸਨ । ਉਸ ਸਥਾਨ ਤੇ ਗੁਰੂ ਤੇਗ ਬਹਾਦਰ ਸਾਹਿਬ ਗਏ ਤੇ ਰਾਜਾ ਰਾਮ ਸਿੰਘ ਨੂੰ ਆਖਣ ਲੱਗੇ ਕਿ ਆਪਣੇ ਸਿਪਾਹੀਆਂ ਨੂੰ ਆਖੋ ਕਿ ਸਾਰੇ ਪੰਜ ਪੰਜ ਮਿਟੀ ਦੀਆਂ ਭਰੀਆਂ ਢਾਲਾਂ ਲਿਆ ਕੇ ਇਥੇ ਇਸ ਸਥਾਨ ਨੂੰ ਉਚਾ ਕਰਨ । ਸਾਰੇ ਸਿਪਾਹੀ ਤੇ ਰਾਜਾ ਰਾਮ ਸਿੰਘ ਇਸ ਕੰਮ ਨੂੰ ਬੜੇ ਉਤਸਾਹ ਨਾਲ ਕਰਨ ਲੱਗ ਪਏ । ਅਸਾਮ ਦੇ ਰਾਜਾ ਨੇ ਗੁਰੂ ਜੀ ਪਾਸੋਂ ਇਸ ਸਥਾਨ ਤੇ ਗੁਰਦਵਾਰਾ ਬਣਾਉਣ ਦੀ ਆਗਿਆ

ਮੰਗੀ। ਇਸ ਟਿੱਲੇ ਤੇ ਸਤਿਗੁਰੂ ਤੇਗ ਬਹਾਦਰ ਜੀ ਆਸਾ ਦੀ ਵਾਰ ਦਾ ਕੀਰਤਨ ਕਰਦੇ ਤੇ ਨਾਮ ਬਾਣੀ ਦਾ ਉਪਦੇਸ਼ ਦਿੰਦੇ।[1]

ਇਥੋਂ ਸਤਿਗੁਰੂ ਜੀ ਜਗਨਨਾਥ ਪੁਰੀ ਗਏ ਤੇ ਫਿਰ ਪਟਨਾ ਆ ਗਏ। ਇਥੇ ਆਪ ਪਹਿਲੀ ਵਾਰ ਆਪਣੇ ਸਾਹਿਬਜ਼ਾਦੇ ਸ੍ਰੀ (ਗੁਰੂ) ਗੋਬਿੰਦ ਸਿੰਘ ਜੀ ਨੂੰ ਮਿਲੇ। ਆਪ ਨੇ ਬਾਲਕ ਨੂੰ ਗੱਲ ਲਾਇਆ ਤੇ ਬੜੀਆਂ ਅਸੀਸਾਂ ਦਿਤੀਆਂ। ਫਿਰ ਆਪ ਬਾਲਕ ਗੋਬਿੰਦ ਰਾਏ ਤੇ ਪਰਿਵਾਰ ਨੂੰ ਨਾਲ ਲੈ ਕੇ ਅਨੰਦਪੁਰ ਸਾਹਿਬ ਪੁੱਜ ਗਏ। ਇਥੇ ਆਪ ਜੀ ਨੇ ਬਾਲਕ ਦੀ ਵਿਦਿਆ ਦਾ ਯਥਾਯੋਗ ਪ੍ਰਬੰਧ ਕਰ ਦਿਤਾ। ਫਿਰ ਆਪ ਨੇ ਮਾਲਵੇ ਦਾ ਦੌਰਾ ਕੀਤਾ ਤੇ ਸੰਗਤਾਂ ਨੂੰ ਨਾਮ-ਬਾਣੀ ਨਾਲ ਜੋੜਿਆ। ਉਪਦੇਸ਼ ਦਿਤੇ ਤੇ ਹਰ ਵੇਲੇ ਪਰਮਾਤਮਾਂ ਨੂੰ ਯਾਦ ਕਰਨ ਤੇ ਸੱਚਾ ਸੁੱਚਾ ਜੀਵਨ ਬਤੀਤ ਕਰਨ ਲਈ ਆਖਿਆ।

ਔਰੰਗਜ਼ੇਬ ਨੇ ਫੈਸਲਾ ਕਰ ਲਿਆ ਸੀ ਕਿ ਸਾਰੇ ਹਿੰਦੋਸਤਾਨਵਾਸੀਆਂ ਨੂੰ ਮੁਸਲਮਾਨ ਬਣਾ ਕੇ ਹੀ ਸਾਹ ਲੈਣਾ ਹੈ। ਉਸ ਨੇ ਮੁਹਿੰਮ ਸ਼ੁਰੂ ਕਰ ਦਿਤੀ। ਉਸ ਨੇ ਜ਼ਬਰੀ-ਪੰਡਤਾਂ ਨੂੰ ਮੁਸਲਮਾਨ ਬਣਾਉਣਾ ਸ਼ੁਰੂ ਕਰ ਦਿਤਾ ਜਿਸ ਦਾ ਕਾਰਨ ਸੀ ਕਿ ਇਹੀ ਪੜ੍ਹੇ ਲਿਖੇ ਕੌਮ ਵਿਚ ਜਾਗ੍ਰਤੀ ਪੈਦਾ ਕਰਦੇ ਸਨ ਤੇ ਧਰਮ ਦਾ ਪ੍ਰਚਾਰ ਕਰਦੇ ਸਨ। ਬਸ ਜ਼ਬਰੀ-ਧਰਮ ਬਦਲੀ ਦਾ ਦੌਰ ਚੱਲ ਪਿਆ। ਕਸ਼ਮੀਰੀ ਬ੍ਰਾਹਮਣਾਂ ਨੇ ਲੰਮੀ ਸੋਚ ਵਿਚਾਰ ਮਗਰੋਂ ਇਹ ਨਤੀਜਾ ਕੱਢਿਆ ਕਿ ਸਿਰਫ ਗੁਰੂ ਨਾਨਕ ਦਾ ਘਰ ਹੀ ਐਸਾ ਹੈ ਜਿਥੇ ਉਹਨਾਂ ਦੀ ਰਖਿਆ ਹੋ ਸਕਦੀ ਹੈ। ਉਹ ਇਕਠੇ ਹੋ ਕੇ ਸਾਹਿਬ ਦੀ ਸ਼ਰਨ ਆ ਗਏ ਤੇ ਉਹਨਾਂ ਨੇ ਆਪਣੀ ਮੰਦ ਹਾਲਤ ਤੇ ਹੋ ਰਹੇ ਜ਼ਬਰ ਜ਼ੁਲਮ ਦੀ ਦਾਸਤਾਂ ਕਹਿ ਸੁਣਾਈ, ਅਤੇ ਬੇਨਤੀ ਕੀਤੀ ਕਿ ਆਪ ਹਿੰਦੂ ਧਰਮ ਤੇ ਤਿਲਕ ਜੰਞੂ ਦੀ ਰਖਿਆ ਕਰੋ। ਭਾਈ ਸੇਵਾ ਸਿੰਘ ਨੇ ਇਸ ਪ੍ਰਕਾਰ ਲਿਖਿਆ ਹੈ:

ਦੁਖੀਏ ਬ੍ਰਿਪ ਜੁ ਚੱਲ ਕੇ ਆਏ ਪੁਰੀ ਅਨੰਦ ॥
ਬਾਂਹਿ ਅਸਾਡੀ ਪਕਰੀਏ ਗੁਰੂ ਹਰਿਗੋਬਿੰਦ ਕੇ ਚੰਦ ॥
ਹਾਥ ਜੋਰ ਕਹਿਯੋ ਕਿਰਪਾ ਰਾਮ ॥

---

[1]Guru Teg Bahadur : Raja Daljit Singh Page 69-70.

ਦੱਤ ਬ੍ਰਾਹਮਣ ਮਟਨ ਗ੍ਰਾਮ ॥
ਹਮਰੋ ਬਲ ਅਬ ਰਹਯੋ ਨਹਿ ਕਾਈ ॥
ਹੇ ਗੁਰ ਤੇਗ ਬਹਾਦਰ ਰਾਈ ॥
ਫਿਰਤ ਫਿਰਤ ਪ੍ਰਭ ਆਏ ਬਾਰੈ ॥
ਥਾਕ ਪਰੇ ਹਉ ਤਉ ਦਰਬਾਰੈ ॥
ਸੇਵਾ ਹਰੀ ਇਸ ਅਰਜ਼ ਗੁਜ਼ਾਰੀ ॥
ਤੁਮ ਕਲਜੁਗ ਕੇ ਕ੍ਰਿਸ਼ਨ ਮੁਰਾਰੀ ॥
ਗੁਰ ਦਰ ਤੇ ਇਮ ਬ੍ਰਿਧ ਨੇ ਬਿਰਥਾ ਕਹੀ ਸੁਨਾਇ ॥
ਅਵਰ ਵਾਸਨਾ ਨਾਹਿ ਪ੍ਰਭੂ ਤੱਕੀ ਤਉ ਸਰਨਾਇ ॥[1]

ਗੁਰੂ ਸਾਹਿਬ ਬ੍ਰਾਹਮਣਾਂ ਦੀ ਪੁਕਾਰ ਸੁਣ ਕੇ ਬਹੁਤ ਗੰਭੀਰ ਹੋ ਕੇ ਸੋਚਣ ਲੱਗੇ ਕਿ ਇਹਨਾਂ ਨੂੰ ਕਿਵੇਂ ਬਚਾਇਆ ਜਾਵੇ ? ਬਾਲ ਗੋਬਿੰਦ ਰਾਏ ਨੇ ਗੰਭੀਰ ਦਸ਼ਾ ਵਿਚ ਬੈਠੇ ਆਪਣੇ ਸਤਿਗੁਰੂ ਪਿਤਾ ਜੀ ਪਾਸੋਂ ਉਦਾਸੀ ਤੇ ਚਿੰਤਾ ਦਾ ਕਾਰਨ ਪੁੱਛਿਆ ਤਾਂ ਸਾਹਿਬ ਨੇ ਦੱਸਿਆ ਕਿ ਇਹਨਾਂ ਬ੍ਰਾਹਮਣਾਂ ਬਾਰੇ ਸੋਚ ਰਿਹਾ ਹਾਂ। ਇਹਨਾਂ ਦਾ ਧਰਮ ਤਾਂ ਬੱਚ ਸਕਦਾ ਹੈ ਜੇ ਕਰ ਕੋਈ ਮਹਾਂਪੁਰਸ਼ ਆਪਣੀ ਬਲੀ ਦੇਵੇ ? ਸਾਹਿਬਾਂ ਦੇ ਬਚਨ ਸੁਣ ਕੇ ਮਹਾਂਬਲੀ ਬਾਲ ਗੋਬਿੰਦ ਰਾਏ ਨੇ ਆਖਿਆ "ਆਪ ਨਾਲੋਂ ਵੱਡਾ ਮਹਾਬਲੀ ਕੌਣ ਹੋ ਸਕਦਾ ਹੈ ? ਆਪ ਇਹਨਾਂ ਦੀ ਰਖਿਆ ਕਰੋ।" ਚਿੰਤਾ ਖਤਮ ਹੋ ਗਈ। ਗੁਰੂ ਜੀ ਨੇ ਪੰਡਤਾਂ ਨੂੰ ਬੁਲਾਇਆ ਤੇ ਆਖਣ ਲੱਗੇ ਕਿ ਤੁਸੀਂ ਔਰੰਗਜ਼ੇਬ ਨੂੰ ਆਖੋ ਕਿ ਜੇਕਰ ਉਹ ਗੁਰੂ ਤੇਗ ਬਹਾਦਰ ਨੂੰ ਮੁਸਲਮਾਨ ਬਣਾਉਣ ਵਿਚ ਕਾਮਯਾਬ ਹੋ ਜਾਵੇ ਤਾਂ ਅਸੀਂ ਸਾਰੇ ਬ੍ਰਾਹਮਣ ਇਸਲਾਮ ਧਾਰਨ ਕਰ ਲਵਾਂਗੇ ਤੇ ਜੇਕਰ ਉਹ ਕਾਮਯਾਬ ਨਾ ਹੋਇਆ ਤਾਂ ਉਸ ਨੂੰ ਇਹ ਨੀਤੀ ਤਿਆਗਣੀ ਪਵੇਗੀ। ਇਹ ਸੁਨੇਹਾ ਔਰੰਗਜ਼ੇਬ ਨੂੰ ਪਹੁੰਚ ਗਿਆ। ਉਸ ਨੇ ਆਖ ਭੇਜਿਆ ਕਿ ਮੈਂ ਦਿੱਲੀ ਅਗਸਤ ਸਤੰਬਰ ਵਿਚ ਪੁੱਜ ਰਿਹਾ ਹਾਂ ਮੈਨੂੰ ਉਥੇ ਜਾਂ ਆਗਰੇ ਮਿਲਣ ਨਹੀਂ ਤਾਂ ਉਹਨਾਂ ਦੀ ਗ੍ਰਿਫਤਾਰੀ ਦੇ ਹੁਕਮ ਜਾਰੀ ਕੀਤੇ ਜਾਣਗੇ।

ਗੁਰੂ ਜੀ ਅਨੰਦਪੁਰ ਤੋਂ ਦਿੱਲੀ ਰਵਾਨਾ ਹੋਣ ਲਈ ਤਿਆਰ ਹੋਏ ਤਾਂ

---

[1]ਸ਼ਹੀਦ ਬਿਲਾਸ ਭਾਈ ਮਨੀ ਸਿੰਘ

ਸਾਰੀ ਸੰਗਤ ਉਹਨਾਂ ਦੇ ਨਾਲ ਜਾਣ ਨੂੰ ਤਿਆਰ ਹੋ ਪਈ ਪਰ ਸਤਿਗੁਰੂ ਜੀ ਨੇ ਪੰਜ ਸਿਦਕੀ ਸਿੰਘ, ਭਾਈ ਮਤੀ ਦਾਸ, ਭਾਈ ਦਿਆਲਾ, ਭਾਈ ਗੁਰਦਿਤਾ, ਭਾਈ ਉਦੇ ਸਿੰਘ ਤੇ ਭਾਈ ਮਤੀ ਦਾਸ ਜੀ ਨੂੰ ਆਪਣੇ ਨਾਲ ਲਿਆ। ਮਾਤਾ ਗੁਜਰੀ ਜੀ ਨੂੰ ਬਾਲ ਗੋਬਿੰਦ ਰਾਏ ਜੀ ਦੀ ਦੇਖ ਭਾਲ ਲਈ ਖਾਸ ਹਦਾਇਤਾਂ ਦਿਤੀਆਂ। ਬੜਾ ਵੈਰਾਗਮਈ ਵਾਤਾਵਰਣ ਬਣ ਗਿਆ ਪਰ ਵੈਰਾਗ ਮੂਰਤ ਸਤਿਗੁਰੂ ਜੀ ਨੇ ਸਾਰਿਆਂ ਨੂੰ ਅਕਾਲ ਪੁਰਖ ਦੇ ਭਾਣੇ ਵਿਚ ਰਹਿਣ ਦਾ ਉਪਦੇਸ਼ ਦਿਤਾ ਤੇ ਆਪ ਆਪਣਾ ਜੀਵਨ ਹਿੰਦੂ ਕੌਮ ਦੇ ਲੇਖੇ ਲਉਣ ਲਈ ਤੁਰ ਪਏ।

ਆਪ ਆਗਰੇ ਪੁੱਜੇ ਤੇ ਇਕ ਬਾਗ ਵਿਚ ਬੈਠ ਗਏ। ਉਥੇ ਇਕ ਆਜੜੀ ਪੰਸ਼ੂ ਚਾਰ ਰਿਹਾ ਸੀ। ਉਸ ਨੂੰ ਆਪਣੇ ਪਾਸ ਬੁਲਾਇਆ ਤੇ ਉਸ ਨੂੰ ਕੁਝ ਮੋਹਰਾਂ ਤੇ ਆਪਣਾ ਕੀਮਤੀ ਦੁਸ਼ਾਲਾ ਦੇ ਕੇ ਆਖਿਆ ਜਾਹ ਬਜ਼ਾਰੋਂ ਸਾਡੇ ਲਈ ਮਠਿਆਈ ਲੈ ਆ। ਜਦੋਂ ਉਸ ਬਾਲ ਨੇ ਹਲਵਾਈ ਨੂੰ ਮੋਹਰਾਂ ਦਿਤੀਆਂ ਤੇ ਮਠਿਆਈ ਪਾਉਣ ਲਈ ਦੁਸ਼ਾਲਾ ਵਿਛਾਇਆ ਤਾਂ ਹਲਵਾਈ ਨੂੰ ਸ਼ੱਕ ਪੈ ਗਿਆ ਕਿ ਇਹ ਚੋਰੀ ਦਾ ਮਾਲ ਹੈ। ਉਸ ਨੇ ਕੋਤਵਾਲ ਪਾਸ ਰਿਪੋਟ ਕੀਤੀ। ਆਜੜੀ ਨੂੰ ਪੁੱਛਿਆ ਤਾਂ ਉਸ ਨੇ ਸਾਰੀ ਗਲ ਦੱਸੀ ਤੇ ਉਹ ਕੋਤਵਾਲ ਤੇ ਸਿਪਾਹੀਆਂ ਨੂੰ ਬਾਗ ਵਿਚ ਲੈ ਗਿਆ। ਗੁਰੂ ਜੀ ਨੇ ਸਾਰੀ ਮਠਿਆਈ ਸਾਰੇ ਸਿਪਾਹੀਆਂ ਤੇ ਨਾਲ ਆਏ ਲੋਕਾਂ ਨੂੰ ਵੰਡ ਦਿਤੀ ਤੇ ਆਪ ਗ੍ਰਿਫਤਾਰੀ ਦੇ ਦਿਤੀ। ਫਿਰ ਆਪ ਜੀ ਨੂੰ ਪੰਜਾਂ ਸਾਥੀਆਂ ਸਮੇਤ ਦਿੱਲੀ ਪਹੁੰਚਾ ਦਿਤਾ।

ਔਰੰਗਜ਼ੇਬ ਨੇ ਪਹਿਲਾਂ ਪਹਿਲਾਂ ਨਰਮੀ ਤੋਂ ਕੰਮ ਲੈਣਾ ਠੀਕ ਸਮਝਿਆ। ਉਸ ਨੇ ਗੁਰੂ ਜੀ ਨੂੰ ਆਪਣੇ ਦਰਬਾਰ ਵਿਚ ਬੁਲਾਇਆ ਤੇ ਹਿੰਦੂ ਧਰਮ ਦੀ ਨਿੰਦਾ ਆਦਿ ਕੀਤੀ ਕਿ ਇਹ ਬੁੱਤ ਪੂਜ ਹਨ ਤੇ ਇਸਲਾਮ ਦੀ ਵਡਿਆਈ ਕੀਤੀ ਕਿ ਇਕ ਪਰਮਾਤਮਾਂ ਨੂੰ ਪੂਜਣ ਵਾਲਾ ਧਰਮ ਹੈ ਇਸ ਲਈ ਇਸ ਨੂੰ ਗ੍ਰਹਿਣ ਕਰਨਾ ਚਾਹੀਦਾ ਹੈ। ਪਰ ਗੁਰੂ ਜੀ ਨੇ ਆਖਿਆ ਇਹ ਦੋਨੋ ਧਰਮ ਉਸ ਪ੍ਰਭੂ ਦੀ ਰਜ਼ਾ ਵਿਚ ਹੋਂਦ ਵਿਚ ਆਏ ਹਨ ਜਦੋਂ ਪਰਮਾਤਮਾਂ ਦੀ ਮਰਜ਼ੀ ਹੋਵੇਗੀ ਆਪੇ ਹੀ ਖਤਮ ਕਰ ਦੇਵੇਗਾ। ਇਉਂ ਬਹਿਸ ਹੁੰਦੀ ਰਹੀ।

ਫਿਰ ਔਰੰਗਜ਼ੇਬ ਨੇ ਗੁਰੂ ਸਾਹਿਬ ਨੂੰ ਆਖਿਆ ਕੋਈ ਕਰਾਮਾਤ ਦਿਖਾਓ

ਤਾਂ ਅਸੀਂ ਆਪ ਨੂੰ ਤੇ ਬ੍ਰਾਹਮਣਾਂ ਨੂੰ ਰਿਹਾ ਕਰ ਦਿਆਂਗੇ ਤਾਂ ਸਾਹਿਬ ਨੇ ਇਨਕਾਰ ਕਰ ਦਿਤਾ ਕਿਉਂਕਿ ਕਰਾਮਾਤ ਕਹਿਰ ਦਾ ਨਾਮ ਹੈ।

ਬਸ ਫਿਰ ਕੀ ਸੀ ਸਾਹਿਬ ਨੂੰ ਕੋਠੜੀ ਵਿਚ ਬੰਦ ਕਰ ਦਿਤਾ ਗਿਆ। ਗੁਰੂ ਜੀ ਨੂੰ ਹੁਣ ਯਕੀਨ ਹੋ ਗਿਆ ਕਿ ਅੰਤਿਮ ਸਮਾਂ ਨੇੜੇ ਆ ਗਿਆ ਹੈ ਤਾਂ ਆਪ ਨੇ ਆਪਣੇ ਮਹਿਲ ਤੇ ਮਾਤਾ ਜੀ ਨੂੰ ਹੇਠ ਲਿਖੇ ਦੋ ਸਲੋਕ ਸੁਨੇਹੇ ਰੂਪ ਵਿਚ ਭੇਜੇ :

ਰਾਮ ਗਇਓ ਰਾਵਣ ਗਇਓ ਜਾ ਕਉ ਬਹੁ ਪਰਵਾਰ ॥
ਕਹੁ ਨਾਨਕ ਥਿਰੁ ਕਿਛੁ ਨਹੀ ਸੁਪਨੇ ਜਿਉ ਸੰਸਾਰਿ ॥੫੦॥
ਚਿੰਤਾ ਤਾ ਕੀ ਕੀਜੀਐ ਜੋ ਅਨਹੋਨੀ ਹੋਇ ॥
ਇਹੁ ਮਾਰਗੁ ਸੰਸਾਰ ਕੋ ਨਾਨਕ ਥਿਰੁ ਨਹੀ ਕੋਇ ॥੫੧॥

ਤੇ ਹੇਠ ਲਿਖੇ ਸਲੋਕ ਅਨੰਦਪੁਰ ਵਾਸੀ ਸੰਗਤ ਨੂੰ ਭੇਜੇ :

ਪਾਂਚ ਤਤ ਕੋ ਤਨੁ ਰਚਿਓ ਜਾਨਹੁ ਚਤੁਰ ਸੁਜਾਨ ॥
ਜਿਹ ਤੇ ਉਪਜਿਓ ਨਾਨਕਾ ਲੀਨ ਤਾਹਿ ਮੈ ਮਾਨ ॥
ਜਿਉ ਸੁਪਨਾ ਅਰੁ ਪੇਖਨਾ ਐਸੇ ਜਗ ਕਉ ਜਾਨਿ ॥
ਇਨ ਮੈ ਕਛੁ ਸਾਚੋ ਨਹੀ ਨਾਨਕ ਬਿਨੁ ਭਗਵਾਨ ॥
ਨਿਜ ਕਰਿ ਦੇਖਿਓ ਜਗਤੁ ਮੈ ਕੋ ਕਾਹੂ ਕੋ ਨਾਹਿ ॥
ਨਾਨਕ ਥਿਰੁ ਹਰਿ ਭਗਤ ਹੈ ਤਿਹ ਰਾਖੋ ਮਨ ਮਾਹਿ ॥
ਸੰਗ ਸਖਾ ਸਭ ਤਜਿ ਗਏ ਕੋਊ ਨ ਨਿਬਹਿਓ ਸਾਥ ॥
ਕਹੁ ਨਾਨਕ ਇਹ ਬਿਪਤ ਮੈ ਟੇਕ ਏਕ ਰਘੁਨਾਥ ॥

ਤੇ ਆਪ ਜੀ ਨੇ ਪੰਜ ਪੈਸੇ ਤੇ ਨਰੇਲ ਮੰਗਵਾ ਕੇ ਮੱਥਾ ਟੇਕ ਦਿਤਾ ਤੇ ਗੁਰੂ ਗੋਬਿੰਦ ਸਿੰਘ ਜੀ ਨੂੰ ਗੁਰਿਆਈ ਬਖਸ਼ ਦਿਤੀ।

ਇਕ ਦਿਨ ਗੁਰੂ ਜੀ ਜੇਲ੍ਹ ਦੀ ਛੱਤ ਤੇ ਖੜ੍ਹੇ ਸਨ। ਇਕ ਕਾਜ਼ੀ ਨੇ ਔਰੰਗਜ਼ੇਬ ਪਾਸ ਸ਼ਕਾਇਤ ਕੀਤੀ ਕਿ ਗੁਰੂ ਜੀ ਸਾਡੇ ਜ਼ਨਾਨ ਖਾਨੇ ਵੱਲ ਦੇਖ ਰਹੇ ਸਨ। ਜਦੋਂ ਔਰੰਗਜ਼ੇਬ ਨੇ ਗੁਰੂ ਜੀ ਪਾਸੋਂ ਇਸ ਬਾਰੇ ਪੁੱਛਿਆ ਤਾਂ ਆਪ ਨੇ ਸੁਭਾਵਿਕ ਹੀ ਆਖ ਦਿਤਾ ਕਿ ਮੈਂ ਤਾਂ ਪੱਛਮ ਵੱਲ ਦੇਖ ਰਿਹਾ ਸਾਂ। ਉਧਰੋ ਲੋਕ ਆਉਣਗੇ ਜੋ ਤੁਹਾਡੇ ਜ਼ਨਾਨ ਖਾਨਿਆਂ ਵਿਚ ਜਾਕੇ ਦੇਖਣਗੇ।

ਗੁਰੂ ਸਾਹਿਬ ਦੀ ਸ਼ਹੀਦੀ ਤੋਂ ਪਹਿਲਾਂ ਭਾਈ ਦਿਆਲਾ, ਭਾਈ ਮਤੀ ਦਾਸ ਤੇ ਭਾਈ ਸਤੀਦਾਸ ਨੂੰ ਬੜੇ ਤਸੀਹੇ ਦੇ ਕੇ ਗੁਰੂ ਤੇਗ ਬਹਾਦਰ ਜੀ ਸਾਹਮਣੇ ਸ਼ਹੀਦ ਕੀਤਾ ਤਾਂ ਕਿ ਗੁਰੂ ਜੀ ਡਰ ਕੇ ਜਾਂ ਘਬਰਾ ਕੇ ਇਸਲਾਮ ਕਬੂਲ ਕਰ ਲੈਣ। ਪਰ ਸ਼ੇਰ ਕਦੇ ਘਬਰਾਏ ਨਹੀਂ। ਅਗਲੇ ਦਿਨ ਗੁਰੂ ਜੀ ਨੂੰ ਚਾਂਦਨੀ ਚੌਂਕ ਵਿਚ ਹਜ਼ਾਰਾਂ ਲੋਕਾਂ ਦੀ ਹਾਜ਼ਰੀ ਵਿਚ ਕਤਲ ਕਰ ਦਿਤਾ। ਸਾਹਿਬ ਦਾ ਸੀਸ ਭਾਈ ਜੈਤੇ ਦੀ ਝੋਲੀ ਵਿਚ ਜਾ ਪਿਆ ਤੇ ਉਹ ਤੁਰਤ ਹੀ ਅਨੰਦਪੁਰ ਨੂੰ ਦੌੜ ਪਿਆ। ਬੜੀ ਕਾਲੀ ਬੋਲੀ ਹਨੇਰੀ ਆਈ ਤੇ ਲੱਖੀ ਸ਼ਾਹ ਨੇ ਬੜੀ ਚੁਸਤੀ ਨਾਲ ਸਾਹਿਬ ਦਾ ਧੜ ਉਥੋਂ ਉਠਾ ਲਿਆ ਤੇ ਆਪਣੀ ਝੁਗੀਆਂ ਵਿਚ ਰੱਖ ਕੇ ਬੜੇ ਅਦਬ ਨਾਲ ਸੰਸਕਾਰ ਕਰ ਦਿਤਾ ਤੇ ਇਹ ਆਖ ਦਿਤਾ ਝੁਗੀਆਂ ਨੂੰ ਅੱਗ ਲਗ ਗਈ ਹੈ। ਭਾਈ ਜੇਤਾ ਸੀਸ ਲੈ ਕੇ ਸ੍ਰੀ ਅਨੰਦਪੁਰ ਸਾਹਿਬ ਪੁੱਜਾ। ਗੁਰੂ ਗੋਬਿੰਦ ਸਿੰਘ ਜੀ ਨੇ ਉਸ ਨੂੰ ਗਲ ਲਾਇਆ। ਸੀਸ ਨੂੰ ਪਾਲਕੀ ਵਿਚ ਰੱਖਕੇ ਲੈ ਗਏ ਤੇ ਚੰਦਨ ਦੀ ਚਿਖਾ ਬਣਾ ਕੇ ਸੀਸ ਦਾ ਸੰਸਕਾਰ ਸਾਹਿਬ ਨੇ ਆਪਣੇ ਹੱਥੀਂ ਕੀਤਾ।



ਇਸ ਅਦੁਤੀ ਸ਼ਹੀਦੀ ਬਾਰੇ ਦਸਮੇਂ ਸ਼ਹਿਨਸ਼ਾਹ ਨੇ ਲਿਖਿਆ ਹੈ :

ਤਿਲਕ ਜੰਞੂ ਰਾਖਾ ਪ੍ਰਭ ਤਾਕਾ ॥
ਕੀਨੋ ਬਡੋ ਕਲੂ ਮਹਿ ਸਾਕਾ ॥
ਸਾਧਨਿ ਹੇਤਿ ਇਤੀ ਜਿਨਿ ਕਰੀ ॥
ਸੀਸ ਦੀਯਾ ਪਰ ਸੀ ਨ ਉਚਰੀ ॥
ਧਰਮ ਹੇਤ ਸਾਕਾ ਜਿਨਿ ਕੀਆ ॥
ਸੀਸੁ ਦੀਆ ਪਰੁ ਸਿਰਰੁ ਨ ਦੀਆ ॥
ਨਾਟਕ ਚੇਟਕ ਕੀਏ ਕੁ ਕਾਜਾ ॥
ਪ੍ਰਭੁ ਲੋਗਨ ਕਹ ਆਵਤ ਲਾਜਾ ॥
ਠੀਕਰਿ ਫੋਰ ਦਲੀਸਿ ਸਿਰਿ ਪ੍ਰਭ ਪੁਰ ਕੀਯਾ ਪਯਾਨ ॥
ਤੇਗ ਬਹਾਦਰ ਸੀ ਕ੍ਰਿਆ ਕਰੀ ਨ ਕਿਨਹੂੰ ਆਨ ॥
ਤੇਗ ਬਹਾਦਰ ਕੇ ਚਲਤ ਭਯੋ ਜਗਤ ਕੋ ਸੋਕ ॥
ਹੈ ਹੈ ਹੈ ਸਭ ਜਗ ਭਯੋ ਜੈ ਜੈ ਜੈ ਸੁਰ ਲੋਕ ॥

ਇਸ ਸ਼ਹਾਦਤ ਦਾ ਬੜਾ ਅਸਰ ਹੋਇਆ। ਮੁਗਲ ਜ਼ਾਲਮਾਂ ਨਾਲ ਸਿਧੀ ਟੱਕਰ ਸ਼ੁਰੂ ਹੋ ਗਈ। ਸਿੰਘਾਂ ਨੇ ਕੁਰਬਾਨੀਆਂ ਕੀਤੀਆਂ। ਗੁਰੂ ਗੋਬਿੰਦ ਸਿੰਘ ਜੀ ਨੇ ਆਪਣਾ ਸਭ ਕੁਝ ਵਾਰ ਦਿਤਾ ਤੇ ਅਖੀਰ ਉਹ ਦਿਨ ਆ ਗਏ ਜਦੋਂ ਮੁਗਲਾਂ ਦੀਆਂ ਜੜ੍ਹਾਂ ਉਖਾੜ ਕੇ ਸਿੰਘਾਂ ਨੇ ਆਪਣਾ ਰਾਜ ਸਥਾਪਿਤ ਕਰ ਲਿਆ।

ਧੰਨ ਹਨ ਗੁਰੂ ਤੇਗ ਬਹਾਦਰ ਜੀ ਜਿਹਨਾਂ ਨੇ ਹਿੰਦੂ ਕੌਮ ਖਾਤਰ ਆਪਣਾ ਸੀਸ ਭੇਟ ਕੀਤਾ। ਹਿੰਦੂ ਧਰਮ ਨੂੰ ਬਚਾਇਆ। ਆਉਣ ਵਾਲੀਆਂ ਨਸਲਾਂ ਸਾਹਿਬ ਜੀ ਦੀ ਸ਼ਹੀਦੀ ਦੇ ਪ੍ਰਸੰਗ ਸੁਣਿਆ ਕਰਨਗੀਆਂ ਤੇ ਦੇਸ਼ ਤੇ ਕੌਮ ਦੀ ਖਾਤਰ ਕੁਰਬਾਨੀ ਕਰਨ ਲਈ ਤਤਪਰ ਰਹਿਆ ਕਰਨਗੀਆਂ।

# ਜਗਤ

ਪਰਮਾਤਮਾਂ ਆਪਣੇ ਨਿਰਗੁਣ ਸਰੂਪ ਵਿਚ ਅਸਥਿਤ ਸੀ । ਉਸ ਵੇਲੇ ਨਾ ਦਿਨ ਨਾ ਰਾਤ ਨਾ ਪਉਣ ਪਾਣੀ, ਨਾ ਚੰਦ ਨਾ ਸੂਰਜ, ਨਾ ਧਰਤੀ ਨਾ ਆਕਾਸ਼, ਨਾ ਜੀਵ ਨਾ ਜੜ੍ਹ ਪਦਾਰਥ, ਨਾ ਖਾਣੀ ਨਾ ਬਾਣੀ...ਗਲ ਕੀ ਕੁਝ ਵੀ ਨਹੀਂ ਸੀ । ਪਰ ਜਦੋਂ ਪਰਮ ਪੁਰਖ ਅੰਦਰ ਸਵੈ ਪ੍ਰਕਾਸ਼ ਦੀ ਇੱਛਾ ਹੋਈ ਤਾਂ ਉਹਨੇ ਪਲਾਂ ਵਿਚ ਇਹ ਦਿਸਦਾ ਵਸਦਾ ਸਾਜ ਦਿੱਤਾ । ਸਾਰੇ ਪਾਸੇ ਰੌਣਕਾਂ ਹੋ ਗਈਆਂ । ਜੀਵ ਜੰਤ ਚਹਿਲ ਪਹਿਲ ਵਿਚ ਗੁੰਮ ਗਏ । ਇਸ ਧਰਤ ਵਾਸੀਆਂ ਨੇ ਦੇਸ਼ ਬਣਾ ਲਏ, ਰਾਜ ਬਣਾ ਲਏ । ਵੱਡੇ ਵੱਡੇ ਅਡੰਬਰ ਰਚ ਲਏ । ਪਰ ਅੰਤ ਖਾਲੀ ਹੱਥੀਂ ਤੁਰ ਪਏ । ਇਹ ਪਰਮ ਪੁਰਖ ਦਾ ਖੇਲ ਹੈ । ਬਾਜ਼ੀਗਰ ਦੀ ਬਾਜ਼ੀ ਹੈ । ਇਹ ਸਾਰੀ ਖਲਕਤ ਤਮਾਸ਼ਾ ਦੇਖਣ ਆਈ ਹੋਈ ਹੈ । ਅਸਲ ਵਿਚ ਇਹ ਸਾਰਾ ਪਸਾਰਾ ਸਵਾਂਗ ਹੀ ਹੈ । ਜਦੋਂ ਬਾਜ਼ੀਗਰ ਬਾਜ਼ੀ ਖਤਮ ਕਰ ਦਿੰਦਾ ਹੈ ਤਾਂ ਸਿਰਫ ਉਹ ਆਪ ਹੀ ਰਹਿ ਜਾਂਦਾ ਹੈ । ਸਾਗਰ ਦੀਆਂ ਲਹਿਰਾਂ ਸਾਗਰ ਹਨ । ਸੋਨੇ ਦੇ ਨਾਨਾ ਪ੍ਰਕਾਰ ਦੇ ਗਹਿਣੇ ਅਸਲ ਵਿਚ ਸੋਨਾ ਹੀ ਹਨ । ਉਹ ਅਕਾਲ ਪੁਰਖ ਆਪ ਅਕਾਲ ਹੈ । ਗੁਰੂ ਅਰਜਨ ਦੇਵ ਜੀ ਫਰਮਾਉਂਦੇ ਹਨ :

ਬਾਜੀਗਰਿ ਜੈਸੇ ਬਾਜੀ ਪਾਈ ॥
ਨਾਨਾ ਰੂਪ ਭੇਖ ਦਿਖਲਾਈ ॥
ਸਾਂਗੁ ਉਤਾਰਿ ਥੰਮਿੑਓ ਪਾਸਾਰਾ ॥
ਤਬ ਏਕੋ ਏਕੰਕਾਰਾ ॥

... ... ... ...

ਜਲ ਤੇ ਉਠਹਿ ਅਨਿਕ ਤਰੰਗਾ ॥
ਕਨਿਕ ਭੂਖਨ ਕੀਨੇ ਬਹੁ ਰੰਗਾ ॥

... ... ... ...

ਓਹੁ ਅਬਨਾਸੀ ਬਿਨਸਤ ਨਾਹੀ ॥
ਨਾ ਕੋ ਆਵੈ ਨਾ ਕੋ ਜਾਹੀ ॥[1]

ਇਸ ਵਿਚਾਰ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਬਹੁਤ ਹੀ ਸੁੰਦਰ ਸ਼ਬਦਾਂ ਵਿਚ ਅੰਕਿਤ ਕੀਤਾ ਹੈ। ਜਿਵੇਂ ਅੱਗ ਵਿਚ ਕੋਟ ਚੰਗਾਰੀਆਂ ਨਿਕਲਦੀਆਂ ਹਨ ਤੇ ਫਿਰ ਅੱਗ ਵਿਚ ਹੀ ਸਮਾ ਜਾਂਦੀਆਂ ਹਨ। ਜਿਵੇਂ ਮਿੱਟੀ ਦੇ ਕਿੰਨੇ ਹੀ ਕਣ ਧੂੜ ਬਣ ਕੇ ਵੱਖ ਦਿਸਦੇ ਹਨ ਪਰ ਉਹ ਮਿੱਟੀ ਵਿਚ ਹੀ ਸਮਾ ਜਾਂਦੇ ਹਨ। ਜਿਵੇਂ ਨਦੀ ਵਿਚ ਬਹੁਤ ਸਾਰੀਆਂ ਤਰੰਗਾਂ ਉਠਦੀਆਂ ਹਨ ਤੇ ਫਿਰ ਨਦੀ ਵਿਚ ਹੀ ਸਮਾ ਜਾਂਦੀਆਂ ਹਨ। ਇਸੇ ਤਰ੍ਹਾਂ ਇਹ ਸਭ ਦਿਸਦਾ ਵਸਦਾ ਜੀਵ ਜੰਤ ਪਰਮਾਤਮਾਂ ਵਿਚੋਂ ਪ੍ਰਗਟ ਹੋਏ ਹਨ ਤੇ ਅੰਤ ਪਰਮਾਤਮਾਂ ਵਿਚ ਹੀ ਸਮਾ ਜਾਣਗੇ :

ਜੈਸੇ ਏਕ ਆਗ ਤੇ ਕਨੂਕਾ ਕੋਟ ਆਗ ਉਠੇ,
ਨਯਾਰੇ ਨਯਾਰੇ ਹਵੈ ਕੇ ਫਿਰ ਆਗ ਮੇਂ ਮਿਲਾਹਿੰਗੇ ॥
ਜੈਸੇ ਏਕ ਧੂਰ ਤੇ ਅਨੇਕ ਧੂਰ ਪੂਰਤ ਹੈ,
ਧੂਰ ਕੇ ਕਨੂਕਾ ਫਿਰ ਧੂਰ ਹੀ ਸਮਾਹਿੰਗੇ ॥
ਜੈਸੇ ਏਕ ਨਦ ਤੇ ਤਰੰਗ ਕੋਟ ਉਪਜਤ ਹੈ,
ਪਾਨਿ ਕੇ ਤਰੰਗ ਸਬੈ ਪਾਨਿ ਹੀ ਕਹਾਇੰਗੇ ॥
ਤੈਸੇ ਬਿਸਵ ਰੂਪ ਤੇ ਅਭੂਤ ਭੂਤ ਪ੍ਰਗਟ ਹੋਵੇ,
ਤਾਹੀ ਤੇ ਉਪਜ ਸਬੈ ਤਾ ਹੀ ਮਹਿ ਸਮਾਹਿੰਗੇ ॥[2]

ਗੁਰੂ ਤੇਗ ਬਹਾਦਰ ਜੀ ਵੀ ਇਸ ਰਚਨਾ ਨੂੰ ਪਰਮਾਤਮਾਂ ਦੀ ਕਿਰਤ ਮੰਨਦੇ ਹਨ। ਪਰਮਾਤਮਾਂ ਇਸ ਸਾਰੇ ਜਗਤ ਦਾ ਮਾਲਕ ਹੈ ਤੇ ਆਪ ਕਣ ਕਣ ਵਿਚ ਵਿਆਪਕ ਹੈ। ਉਸ ਨੇ ਆਪਣੀ ਮਾਇਆ ਆਪ ਪਸਾਰੀ ਹੋਈ ਹੈ ਤੇ ਆਪ ਹੀ ਵੇਖਣਹਾਰ ਹੈ। ਵਭਿੰਨ ਰੂਪ ਧਾਰਨ ਕੀਤੇ ਹੋਏ ਹਨ ਪਰ ਇਹ ਵੀ ਸਾਰਿਆਂ ਤੋਂ ਨਿਆਰਾ ਹੈ। ਗੁਰੂ ਸਾਹਿਬ ਦੇ ਆਪਦੇ ਸ਼ਬਦਾਂ ਵਿਚ :

ਸਾਧੋ ਰਚਨਾ ਰਾਮ ਬਨਾਈ
ਇਕਿ ਬਿਨਸੈ ਇਕ ਅਸਥਿਰ ਮਾਨੈ

---

[1] ਸ੍ਰੀ ਗੁਰੂ ਗ੍ਰੰਥ ਸਾਹਿਬ ਪੰਨਾ : ੭੩੬

[2] ਅਕਾਲ ਉਸਤਤ

ਅਚਰਜੁ ਲਖਿਓ ਨ ਜਾਈ ॥ (ਗਉੜੀ)
ਅੰਤਰਿ ਬਾਹਿਰ ਸਦਾ ਸੰਗਿ ਪ੍ਰਭੁ
ਤਾ ਸਿਉ ਨੇਹੁ ਨ ਲਾਵੈ ॥
ਕਾਹੇ ਰੇ ਬਨ ਖੋਜਨ ਜਾਈ ॥
ਸਰਬ ਨਿਵਾਸੀ ਸਦਾ ਅਲੇਪਾ,
ਤੋਹੀ ਸੰਗਿ ਸਮਾਈ ॥ਰਹਾਉ॥
ਪੁਹਪ ਮਧਿ ਜਿਉ ਬਾਸ ਵਸਤੁ ਹੈ
ਮੁਕਰ ਮਾਹਿ ਜੈਸੇ ਛਾਈ ॥
ਤੈਸੇ ਹੀ ਹਰਿ ਬਸੇ ਨਿਰੰਤਰ
ਘਟ ਹੀ ਖੋ ਜਹੁ ਭਾਈ ॥ (ਧਨਾਸਰੀ)
ਆਪਨੀ ਮਾਇਆ ਆਪਿ ਪਸਾਰੀ,
ਆਪਹਿ ਦੇਖਨਹਾਰਾ ॥
ਨਾਨਾ ਰੂਪੁ ਧਰੇ ਬਹੁ ਰੰਗੀ,
ਸਭ ਤੇ ਰਹੈ ਨਿਆਰਾ ॥ (ਬਿਹਾਗੜਾ)



ਅੰਤਰਿ ਬਾਹਿਰ ਸਦਾ ਸੰਗਿ ਪ੍ਰਭੁ ਤਾ ਸਿਉ ਨਿਹੁ ਨ ਲਾਵੈ ॥ (ਗਉੜੀ)

ਹੁਣ ਇਕ ਪ੍ਰਸ਼ਨ ਦ੍ਰਿਸ਼ਟੀਗੋਚਰ ਹੁੰਦਾ ਹੈ ਕਿ ਕੀ ਇਹ ਜਗਤ ਸਤਿ ਹੈ ਜਾਂ ਅਸਤਿ ? ਇਸ ਸਬੰਧ ਵਿਚ ਭਾਰਤੀ ਦਰਸ਼ਨ ਵਿਚ ਬੜਾ ਕੁਝ ਆਖਿਆ ਗਿਆ ਹੈ। ਇਸ ਨੂੰ ਮਾਇਆ, ਮ੍ਰਿਗਤ੍ਰਿਸ਼ਨਾ, ਭਰਮ ਜਾਲ, ਧੋਖਾ, ਸੁਪਨਾ, ਅਸਤਿ ਆਦਿ ਆਖਿਆ ਹੈ। ਪਰ ਗੁਰਮਤਿ ਵਿਚ ਜਗਤ ਨੂੰ ਸਤਿ ਤੇ ਅਸਿਤ ਮੰਨਿਆ ਹੈ। ਇਹ ਸਤਿ ਕਿਵੇਂ ਹੈ ? ਅਸਤਿ ਕਿਵੇਂ ਹੈ ? ਇਹਦੇ ਬਾਰੇ ਵਿਚਾਰ ਕਰਦੇ ਹਾਂ। ਕਈ ਲੋਕਾਂ ਨੂੰ ਇਹ ਸਵੈ-ਵਿਰੋਧੀ ਗਲ ਜਾਪਦੀ ਹੈ ਪਰ ਅਸਲ ਵਿਚ ਇਹ ਗਲ ਇਉਂ ਹੈ। ਜਗਤ ਸੁਪਨਾ ਜਾਂ ਮ੍ਰਿਗ ਤ੍ਰਿਸ਼ਨਾਂ ਨਹੀਂ। ਤੇਰੇ ਖੰਡ ਸੱਚੇ ਹਨ। ਬ੍ਰਹਿਮੰਡ ਸੱਚੇ ਹਨ। ਤੇਰੇ ਪੈਦਾ ਕੀਤੇ ਸਾਰੇ ਲੋਕ ਤੇ ਵਸਤਾਂ ਸੱਚੇ ਹਨ। ਤੇਰੇ ਕੰਮ ਤੇ ਵਿਚਾਰ ਸੱਚੇ ਹਨ।.. ਓ ਸੱਚੇ ਪਾਤਸ਼ਾਹ! ਤੇਰੀ ਕੁਦਰਤ ਸੱਚੀ ਹੈ। ਪਰੰਤੂ ਬਾਜੇ ਵੇਰ ਗੁਰੂ ਗ੍ਰੰਥ ਸਾਹਿਬ ਵਿਚ ਅਜਿਹੇ ਸ਼ਬਦ ਆ ਜਾਂਦੇ ਹਨ ਜੋ ਜਗਤ ਨੂੰ 'ਧੂੰਏ ਕਾ ਪਹਾੜ' ਜਾਂ 'ਸੁਪਨਾ' ਦਰਸਾਂਦੇ ਹਨ। ਹਾਂ, ਪਰ ਉਹ ਸ਼ਬਦਾਂ ਦਾ ਭਾਵ ਇਹ ਹੈ ਕਿ ਜੋ ਕੁਝ ਦਿਸਦਾ ਹੈ ਉਹ ਖਿਣ ਖਿਣ ਬਦਲਦਾ ਰਹਿੰਦਾ

ਹੈ। ਇਹੋ ਜਿਹਾ ਕਿ ਅਸੀਂ ਖਿਆਲ ਕਰਦੇ ਹਾਂ ਸਦੀਵੀ ਨਹੀਂ ਜਗਤ ਸਤਿ ਹੈ ਪਰ ਲਗਾਤਾਰ ਤਬਦੀਲੀ ਵਸ ਹੈ। ਨਾਸ਼ ਅਤੇ ਮੌਤ ਇਸ ਤੇ ਲਾਗੂ ਹਨ। ਇਸ ਅਰਥ ਵਿਚ ਇਹ ਮਦਾਰੀ ਦਾ ਖੇਲ ਹੈ।[1]

"ਸਿੱਖ ਜਗਤ ਨੂੰ ਅਸਤਿ ਕੇਵਲ ਉਸ ਹਾਲਤ ਵਿਚ ਕਹਿੰਦਾ ਹੈ ਜਦ ਕੋਈ ਏਸੇ ਨੂੰ ਹੀ ਆਪਣਾ ਮੁੱਖ ਮੰਤਵ ਬਣਾ ਲਏ। ਜਦ ਕੋਈ ਜਗਤ ਨੂੰ ਪਰਮਾਤਮਾਂ ਤੋਂ ਵਖਰਾ ਸਮਝੇ ਤੇ ਪਰਮਾਤਮਾਂ ਨੂੰ ਭੁਲਾ ਦੇਵੇ। ਸਿਖ ਜਗਤ ਵਿਚ ਪਰਮਾਤਮਾਂ ਦਾ ਸੁਭਾਵਿਕ ਜ਼ਹੂਰ ਆਤਮਕ ਰੁਚੀਆਂ ਦੀ ਵਰਤੋਂ ਦੀ ਥਾਂ ਅਤੇ ਉੱਨਤ ਹੋਣ ਦਾ ਵਸੀਲਾ ਮੰਨਦਾ ਹੈ। ਜਗਤ ਭਾਵੇਂ ਚਲਣਹਾਰ ਹੈ ਪਰ ਫੇਰ ਵੀ ਖਾਸ ਹੱਦਾਂ ਅੰਦਰ ਇਸ ਦੇ ਖਾਸ ਨਿਯਮ ਅਨੁਸਾਰ ਇਸ ਦੀ ਆਪਣੀ ਸੱਤਾ ਇੰਡੀ ਯਥਾਰਥ ਹੈ ਜਿੰਡੀ ਮਨੁਖੀ ਹਉਮੈ ਜਾਂ ਨਿਜ ਚੇਤਨਤਾ ਜਿਸ ਦੁਆਰਾ ਸੰਸਾਰ ਉਪਜਦਾ ਹੈ।[2]

ਡਾ. ਰਤਨ ਸਿੰਘ ਜੱਗੀ ਨੇ ਇਸ ਮਾਮਲੇ ਨੂੰ ਬੜੀ ਗੰਭੀਰਤਾ ਨਾਲ ਵਾਚ ਕੇ ਆਪਣਾ ਮਤਿ ਇਹਨਾਂ ਸ਼ਬਦਾਂ ਵਚ ਪੇਸ਼ ਕੀਤਾ ਹੈ, "ਗੁਰੂ ਨਾਨਕ ਨੇ ਜਗਤ ਨੂੰ ਸਤਿ ਤੇ ਅਸਤਿ ਦੋਵੇਂ ਮੰਨਿਆ ਹੈ। ਇਸ ਜਗਤ ਦਾ ਮੂਲਧਾਰ ਤੱਤਵ ਪਰਮਾਤਮਾਂ ਚੂੰਕਿ ਸੱਚਾ ਹੈ ਇਸ ਲਈ ਇਹ ਜਗਤ ਸੱਚਾ ਹੈ ਪਰ ਇਹ ਸਚਿਅਤਾ ਪਰਮਾਰਥਿਕ ਸਚਿਅਤਾ ਨਹੀਂ ਵਿਆਪਕ ਸਚਿਅਤਾ ਹੈ। ਪਰਮਾਰਥਿਕ ਸਤਿ ਤਾਂ ਕੇਵਲ ਪਰਮਾਤਮਾਂ ਹੈ। ਉਂਜ ਇਹ ਸੰਸਾਰ ਨਾਸ਼ਵਰ, ਮਿਥਿਆ, ਬੁਤ-ਚਿਰਾ ਅਤੇ ਬਾਜ਼ੀਗਰ ਦੀ ਬਾਜ਼ੀ ਵਾਂਗ ਹੈ।"[3]

ਇਸ ਵਿਚਾਰ ਤੋਂ ਸਪਸ਼ਟ ਹੈ ਕਿ ਜਗਤ ਸਤਿ ਹੁੰਦਿਆਂ ਹੋਇਆਂ ਵੀ ਅਸਤਿ ਹੈ। ਸਤਿ ਤਾਂ ਇਸ ਕਰਕੇ ਇਸ ਨੂੰ ਸਾਜਣ ਨਾਲ ਪਰਮਾਤਮਾਂ ਸਤਿ ਹੈ ਅਤੇ ਆਪ ਉਹ ਕਣ ਕਣ ਵਿਚ ਵਿਆਪਕ ਹੈ। ਜੋ ਦਿਸਦਾ ਹੈ ਉਸ ਦਾ ਰੂਪ ਹੈ ਪਰ ਅਸਤਿ ਇਸ ਕਰਕੇ ਹੈ ਕਿ ਹਰ ਚੀਜ਼ ਪਰਿਵਰਤਣ ਵੱਸ ਹੈ। ਚਲਾਏ ਮਾਨ

---

[1] ਗੁਰੂ ਨਾਨਕ : ਜੀਵਨ ਯੁਗ ਤੇ ਉਪਦੇਸ਼ : ਸੰ: ਸੈਂਟ ਗੁਰਮੁਖ ਨਿਹਾਲ ਸਿੰਘ ਪੰਨਾ ੨੦

[2] ਸਿਖ ਧਰਮ ਦਰਸ਼ਨ : ਸਰਦੂਲ ਸਿੰਘ ਕਵੀਸ਼ਰ ਪੰਨਾ ੧੩੬

[3] ਗੁਰੂ ਨਾਨਕ ਦੀ ਵਿਚਾਰਧਾਰਾ ਪੰਨਾ ੩੦੫.

ਹੈ। ਨਾਸ਼ਵਰ ਹੈ। ਵਿਨਸਨਹਾਰ ਹੈ ਸਮੇਂ ਨਾਲ ਹਰ ਵਸਤੂ ਦਾ ਅੰਤ ਹੋ ਜਾਂਦਾ ਹੈ। ਨਾ ਕੁਝ ਜੰਮਦਾ ਹੈ। ਨਾ ਕੁਝ ਮਰਦਾ ਹੈ। ਬਸ ਰੂਪ ਬਦਲਦੇ ਹਨ। ਪਿਓ ਪੁਤਰ ਦੇ ਰੂਪ ਵਿਚ ਜੀਵਤ ਹੈ। ਮਾਂ ਧੀ ਦੇ ਰੂਪ ਵਿਚ।

ਗੁਰੂ ਤੇਗ ਬਹਾਦਰ ਜੀ ਦੀ ਬਾਣੀ ਵਿਚ ਜਗਤ ਦੀ ਨਾਸ਼ਵਰਤਾ ਤੇ ਥੁੜਜੀਵੀ ਹੋਣ ਦਾ ਕਾਫੀ ਜ਼ਿਕਰ ਹੈ। ਇਸ ਦਾ ਕਾਰਨ ਹੈ ਕਿ ਆਪ ਜੀ ਦੀ ਬਾਣੀ ਵਿਚ ਵੈਰਾਗ ਦੀ ਪ੍ਰਧਾਨਤਾ ਹੈ। ਉਹਨਾਂ ਨੇ ਇਸ ਜਗਤ ਨੂੰ ਮ੍ਰਿਗ ਤ੍ਰਿਸ਼ਨਾ ਆਖਿਆ ਹੈ। ਜਿਵੇਂ ਮ੍ਰਿਗ ਗਰਮੀਆਂ ਦੀ ਕਰੜੀ ਧੁੱਪ ਵਿਚ ਭਰਮ ਵੱਸ ਪਾਣੀ ਦੇ ਦੀਦਾਰ ਕਰਦਾ ਭਟਕਦਾ ਰਹਿੰਦਾ ਹੈ ਇਵੇਂ ਇਹ ਪ੍ਰਾਣੀ ਇਸ ਜੀਵਨ ਨੂੰ ਮੰਨਕੇ ਲੰਮੇ ਪੈਰ ਪਸਾਰ ਕੇ ਬੈਠਾ ਹੈ। ਪਰ ਇਹ ਅਗਿਆਨ ਹੈ :

ਪੂਤ ਮੀਤ ਮਾਇਆ ਮਮਤਾ ਸਿਉ
ਇਹ ਬਿਧਿ ਆਪ ਬੰਧਾਵੈ ॥
ਮ੍ਰਿਗ ਤ੍ਰਿਸ਼ਨਾ ਜਿਉ ਝੂਠ ਇਹ ਜਗ
ਦੇਖ ਤਾਸਿ ਉਠਿ ਧਾਵੈ ॥ (ਗਉੜੀ)
ਮ੍ਰਿਗ ਤ੍ਰਿਸਨਾ ਜਿਉ ਜਗ ਰਚਨਾ
ਯਹ ਦੇਖਹੁ ਰਿਦੈ ਬਿਚਾਰਿ ॥ (ਦੇਵ ਗੰਧਾਰੀ)

ਇਸ ਜਗਤ ਨੂੰ ਗੁਰੂਦੇਵ ਜੀ ਨੇ ਸੁਪਨਾ ਆਖਿਆ ਹੈ। ਸੁਪਨੇ ਵਿਚ ਆਦਮੀ ਕੁਝ ਦੇਖਦਾ ਹੈ। ਉਸ ਨੂੰ ਭੋਗਦਾ ਹੈ। ਮਾਣਦਾ ਹੈ। ਉਸ ਨੂੰ ਸਤਿ ਮੰਨਦਾ ਹੈ। ਪਰ ਜਦੋਂ ਜਾਗ ਆਉਂਦੀ ਹੈ ਤਾਂ ਉਹਨੂੰ ਪਤਾ ਲਗਦਾ ਹੈ ਕਿ ਇਹ ਤਾਂ ਐਵੇਂ ਸੁਪਨਾ ਸੀ। ਇਸੇ ਤਰ੍ਹਾਂ ਹੀ ਜਗਤ ਦੀ ਅਸਲੀਅਤ ਹੈ। ਸੁਪਨਾ ਸੱਚਾ ਹੈ। ਪਰ ਉਸ ਦੀ ਹੋਂਦ ਪਲਾਂ ਦੀ ਹੈ। ਗੁਰੂ ਜੀ ਇਸ ਜਗਤ ਨੂੰ ਭਰਮ ਜਾਲ ਮੰਨਦੇ ਹਨ ਤੇ ਥਾਂ ਥਾਂ ਇਸ ਯਥਾਰਥ ਨੂੰ ਅੰਕ੍ਰਿਤ ਕਰਦੇ ਹਨ :

ਰੇ ਨਰ ਇਹ ਸਾਚੀ ਜੀਆ ਧਾਰਿ।
ਸਗਲ ਜਗਤੁ ਹੈ ਜੈਸੇ ਸੁਪਨਾ
ਬਿਨਸਤ ਲਗਤ ਨ ਬਾਰ ॥ (ਸੋਰਠ)
ਨਾਨਕ ਹਰਿ ਗੁਨ ਗਾਇ ਲੈ
ਸਭ ਸੁਫਨ ਸਮਾਨੈ ॥ (ਤਿਲੰਗ)
ਇਹੁ ਜਗੁ ਹੈ ਸੰਪਤਿ ਸੁਪਨੇ ਕੀ

ਦੇਖ ਕਹਾ ਔੜਾਨੋ ॥ (ਬਸੰਤ ਹਿੰਡੋਲ)
ਸਮ ਸੁਪਨੈ ਕੈ ਇਹੁ ਜਗੁ ਜਾਨੁ ॥
ਬਿਨਸੈ ਛਿਨ ਮੈ ਸਾਚੀ ਮਾਨੁ ॥ (ਬਸੰਤ)
ਇਹੁ ਸੰਸਾਰ ਸਗਲ ਹੈ ਸੁਪਨੋ
ਦੇਖਿ ਕਹਾ ਲੋਭਾਵੈ ॥
ਜੋ ਉਪਜੈ ਸੋ ਸਗਲ ਬਿਨਾਸੈ
ਰਹਨੁ ਨ ਕੋਊ ਪਾਵੈ ॥ (ਸਾਰੰਗ)
ਜਿਉ ਸੁਪਨਾ ਅਰੁ ਪੇਖਨਾ ਐਸੇ ਜਗ ਕਉ ਜਾਨਿ ॥
ਇਨ ਮੈ ਕਛੁ ਸਾਚੋ ਨਹੀ ਨਾਨਕ ਬਿਨੁ ਭਗਵਾਨ ॥੨੩॥ਸਲੋਕ॥
ਝੂਠੈ ਮਾਨੁ ਕਹਾ ਕਰੈ ਜਗੁ ਸੁਪਨੈ ਜਿਉ ਜਾਨ ॥
ਇਨ ਮੈ ਕਛੁ ਤੇਰੋ ਨਹੀ ਨਾਨਕ ਕਹਿਓ ਬਖਾਨਿ ॥੪੧॥ਸਲੋਕ॥
ਰਾਮੁ ਗਇਓ ਰਾਵਨੁ ਗਇਓ ਜਾ ਕਉ ਬਹੁ ਪਰਵਾਰੁ ॥
ਕਹੁ ਨਾਨਕ ਥਿਰੁ ਕਛੁ ਨਹੀ ਸੁਪਨੇ ਜਿਉ ਸੰਸਾਰੁ ॥੫੦॥ਸਲੋਕ॥



ਇਹ ਜਗ ਰਚਨਾ ਸਭ ਝੂਠ ਹੈ ਅਸਥਿਰ ਹੈ। ਰੇਤ ਦੀ ਕੰਧ ਵਾਂਗੂ ਹੈ ਜੋ ਹਨੇਰੀ ਨਾਲ ਗਰਕ ਹੋ ਜਾਂਦੀ ਹੈ। ਬਦਲ ਦੀ ਛਾਂ ਹੈ। ਮਿਥਿਆ ਹੈ। ਜੋ ਦਿਸਦਾ ਹੈ ਸਭ ਕਾਲ ਵਸ ਹੈ। ਰਾਮ ਵਰਗੇ ਅਵਤਾਰ, ਰਾਵਣ ਵਰਗੇ ਦੁਸ਼ਟ ਨਹੀਂ ਰਹੇ। ਵੱਡੇ ਵੱਡੇ ਗੜ੍ਹ ! ਮਹਲ ! ਪਹਾੜ ! ਗਲ ਕੀ ਸਭ ਖਤਮ ਹੋ ਗਏ। ਇਸ ਲਈ ਇਸ ਜਗ ਦੀ ਅਸਲੀਅਤ ਕੁਝ ਨਹੀਂ ਹੈ। ਗੁਰੂ ਤੇਗ ਬਹਾਦਰ ਜੀ ਦੇ ਆਪਣੇ ਸ਼ਬਦਾਂ ਵਿਚ :

ਜੋ ਦੀਸੈ ਸੋ ਸਗਲ ਬਿਨਾਸੈ
ਜਿਉ ਬਾਦਰ ਕੀ ਛਾਈ ॥
ਜਨ ਨਾਨਕ ਜਗੁ ਜਾਨਿਓ ਮਿਥਿਆ
ਰਹਿਓ ਰਾਮ ਸਰਨਾਈ ॥ (ਗਉੜੀ)
ਮਨ ਰੇ ਸਾਚਾ ਗਹੋ ਬਿਚਾਰਾ ॥
ਰਾਮ ਨਾਮੁ ਬਿਨੁ ਮਿਥਿਆ ਮਾਨੋ
ਸਗਰੋ ਇਹੁ ਸੰਸਾਰਾ ॥ (ਜੈਤਸਰੀ)

ਇਹੁ ਜਗੁ ਧੂਏ ਕਾ ਪਹਾਰ ॥
ਤੈ ਸਾਚਾ ਮਾਨਿਆ ਕਿਹ ਬਿਚਾਰਿ ॥ (ਬਸੰਤ)
ਜੋ ਦੀਸੈ ਸੋ ਸਗਲ ਬਿਨਾਸੈ
ਜਿਉ ਬਾਦਰ ਕੀ ਛਾਈ ॥ (ਸਾਰੰਗ)
ਜੈਸੇ ਜਲ ਤੇ ਬੁਦਬੁਦਾ ਉਪਜੈ ਬਿਨਸੈ ਨੀਤ ॥
ਜਗ ਰਚਨਾ ਤੈਸੇ ਰਚੀ ਕਹੁ ਨਾਨਕ ਸੁਨ ਮੀਤ ॥੨੫॥ (ਸਲੋਕ)
ਜਗ ਰਚਨਾ ਸਭ ਝੂਠ ਹੈ ਜਾਨਿ ਲੇਹੁ ਰੇ ਮੀਤ ॥
ਕਹਿ ਨਾਨਕ ਥਿਰੁ ਨਾ ਰਹੈ ਜਿਉ ਬਾਲੂ ਕੀ ਭੀਤ ॥੪੯॥ (ਸਲੋਕ)
ਜੋ ਉਪਜਿਓ ਸੋ ਬਿਨਸਿ ਹੈ ਪਰੋ ਆਜੁ ਕੈ ਕਾਲ ॥
ਨਾਨਕ ਹਰਿ ਗੁਨ ਗਾਇ ਲੈ ਛਾਡਿ ਸਗਲ ਜੰਜਾਲ ॥

ਇਸ ਜਗਤ ਵਿਚ ਜੋ ਆਇਆ ਹੈ ਉਹ ਅਵਸ਼ ਜਾਵੇਗਾ। ਜੋ ਜਨਮਿਆ ਹੈ ਉਹ ਮਰੇਗਾ। ਜੋ ਬਣਿਆ ਹੈ ਉਹ ਢਹੇਗਾ। ਜੋ ਉਪਜਿਆ ਹੈ ਉਹ ਬਿਨਸੇਗਾ। ਵੱਡੇ ਵੱਡੇ ਰਾਜੇ ਜੋਗੀ ਜਤੀ ਬ੍ਰਹਮਚਾਰੀ, ਛਤਰਧਾਰੀ, ਚੱਕਰਵਰਤੀ ਰਾਜੇ ਸਭ ਅੰਤ ਮਰ ਗਏ। ਮਿੱਟੀ ਚੋਂ ਜਨਮੇ ਸਨ੍ਹ ਅੰਤ ਮਿੱਟੀ ਵਿਚ ਹੀ ਜਾ ਰਲੇ। ਗੁਰੂ ਗੋਬਿੰਦ ਸਿੰਘ ਜੀ ਦੇ ਸ਼ਬਦਾਂ ਵਿਚ :

ਜੋਗੀ ਜਤੀ ਬ੍ਰਹਮਚਾਰੀ ਬੱਡੇ ਬੱਡੇ ਛੱਤ੍ਰਧਾਰੀ,
ਛਤ੍ਰ ਹੀ ਕੀ ਛਾਇਆ ਕਈ ਕੋਸ ਲੌ ਚਲਤ ਹੈਂ।
ਬਡੇ ਬਡੇ ਰਾਜਨ ਕੇ ਦਾਬਤ ਫਿਰਤ ਦੇਸ
ਬਡੇ ਬਡੇ ਭੂਪਨ ਕੇ ਦ੍ਰਪ ਕੋ ਦਲਤੁ ਹੈਂ ॥
ਮਾਨ ਸੇ ਮਹੀਪ ਔ ਦਿਲੀਪ ਕੈ ਸੇ ਛਤ੍ਰਧਾਰੀ
ਬਡੋ ਅਭਿਮਾਨ ਭੁਜ ਦੰਡ ਕੋ ਕਰਤ ਹੈਂ ॥
ਦਾਰਾ ਸੇ ਦਿਲੀਸਰ ਦ੍ਰਜੋਧਨ ਸੇ ਮਾਨਧਾਰੀ
ਭੋਗ ਭੋਗ ਭੋਗ ਭੂਮ ਅੰਤ ਭੂੰਮ ਮੈ ਮਿਲਤ ਹੈ ॥[1]

ਇਸ ਮਿਥਿਆ ਪਸਾਰੇ ਨੂੰ ਮਨ ਸਤਿ ਕਰਕੇ ਗ੍ਰਹਿਣ ਕਰੀ ਬੈਠਾ ਹੈ। ਇਹੀ ਮਾਇਆ ਦਾ ਪਰਦਾ ਹੈ। ਚਲੋ ਜੇਕਰ ਇਹ ਮੰਨ ਲਈਏ ਕਿ ਜਗਤ ਸਤਿ ਹੈ।

---

[1]ਅਕਾਲ ਉਸਤਤ

ਥਿਰ ਹੈ। ਸਦੀਵ ਹੈ। ਪਰ ਇਹ ਗਲ ਤਾਂ ਨਿਸਚਿਤ ਹੈ ਕਿ ਜੀਵ ਅਥਿਰ ਨਹੀਂ। ਕਾਲ ਵੱਸ ਹੈ। ਵਿਨਸਨਹਾਰ ਹੈ। ਥਿਰ ਕੀ ਹੈ, ਗੁਰੂ ਤੇਗ ਬਹਾਦਰ ਸਾਹਿਬ ਜੀ ਨੇ ਸਾਰੀਆਂ ਵਸਤਾਂ ਤੇ ਦਿਸਦੇ ਵਸਦੇ ਨੂੰ ਮਿਥਿਆ, ਮ੍ਰਿਗਤ੍ਰਿਸ਼ਨਾ ਭਰਮਜਾਲ, ਸੁਪਨਾ, ਧੂਏ ਕਾ ਪਹਾਰ ਆਦਿ ਦੀ ਸੰਗਿਆ ਦਿੱਤੀ ਹੈ ਪਰ ਕੁਝ ਥਿਰ ਵੀ ਮੰਨਿਆ ਹੈ। ਉਹ ਥਿਰ ਹੈ :

ਨਾਮ ਰਹਿਓ ਸਾਧੂ ਰਹਿਓ ਰਹਿਓ ਗੁਰ ਗੋਬਿੰਦ ॥
ਕਹੁ ਨਾਨਕ ਇਹ ਜਗਤ ਮੈਂ ਕਿਨ ਜਪਿਓ ਗੁਰਮੰਤੁ ॥੫੬॥ਸਲੋਕ॥
ਨਿਜ ਕਰ ਦੇਖਿਓ ਜਗਤ ਮੈਂ ਕੋ ਕਾਹੂ ਕੋ ਨਾਹਿ ॥
ਨਾਨਕ ਥਿਰ ਹਰਿ ਭਗਤ ਹੈ ਤਿਹ ਰਾਖੋ ਮਨ ਮਾਹਿ ॥੪੮॥ਸਲੋਕ॥
ਜਿਉ ਸੁਪਨਾ ਅਰੁ ਪੇਖਨਾ ਐਸੇ ਜਗ ਕੋ ਜਾਨਿ ॥
ਇਨ ਮੈਂ ਕਛੁ ਸਾਚੋ ਨਹੀ ਨਾਨਕ ਬਿਨ ਭਗਵਾਨ ॥੨੩॥ਸਲੋਕ॥

ਇਸ ਲਈ ਪਰਮਾਤਮਾਂ ਦੀ ਸ਼ਰਣ ਆਕੇ ਸਿਮਰਨ ਵਿਚ ਹਰ ਵੇਲੇ ਮਨ ਨੂੰ ਲਾ ਕੇ ਰਹਿਣਾ ਚਾਹੀਦਾ ਹੈ। ਫਿਰ ਪਰਮਾਤਮਾਂ ਨਾਲ ਮੇਲ ਹੋ ਜਾਵੇਗਾ। ਉਥੇ ਕੋਈ ਵੀ ਭੇਦ ਭਾਵ ਨਹੀਂ ਰਹਿ ਜਾਵੇਗਾ ਫਿਰ :

ਨਾਨਕ ਲੀਨ ਭਇਓ ਗੋਬਿੰਦ ਸਿਉ
ਜਿਉ ਪਾਨੀ ਸੰਗਿ ਪਾਨੀ ॥ (ਸੋਰਠ)

# ਤਿਆਗ

ਕੁਝ ਪਾਉਣ ਲਈ ਕੁਝ ਛੱਡਣਾ ਪੈਂਦਾ ਹੈ। ਭਰੇ ਭਾਂਡੇ ਵਿਚ ਹੋਰ ਵਸਤੂ ਨਹੀਂ ਸਮਾ ਸਕਦੀ। ਉਚੇਰੇ ਆਦਰਸ਼ਾਂ ਦੀ ਪ੍ਰਾਪਤੀ ਲਈ ਥੋਥੇ ਦੁਨਿਆਵੀ ਸੁਖਾਂ ਦੀ ਲਾਲਸਾ ਨੂੰ ਮਾਰਨਾ ਪੈਂਦਾ ਹੈ ਤੇ ਦੈਵੀ ਜਗਤ ਵਿਚ ਤਾਂ ਪ੍ਰਾਪਤੀ ਉਹਨਾਂ ਨੂੰ ਹੁੰਦੀ ਹੈ ਜਿਹਨਾਂ ਨੇ ਜਗਤ ਨੂੰ ਸੁਪਨਾ ਸਮਝਿਆ ਹੈ ਤੇ ਹਮੇਸ਼ਾਂ ਹੀ ਪਰਮਾਤਮਾਂ ਦੇ ਦੇਸ਼ ਨੂੰ ਜਾਣ ਲਈ ਆਪ ਨੂੰ ਤਿਆਰ ਰਖਿਆ ਹੈ। ਇਥੇ ਮਹਿਮਾਨਾਂ ਵਾਂਗ ਰਹੇ ਹਨ। ਪਰ ਦੁਨਿਆਵੀ ਰਸ ਕਸ ਅਜਿਹੇ ਹਨ ਕਿ ਪ੍ਰਾਪਤੀ ਸਾਧਨ—ਨਾਮ—ਨੂੰ ਅੰਦਰ ਨਹੀਂ ਟਿਕਣ ਦਿੰਦੇ। ਗੁਰੂ ਨਾਨਕ ਸਾਹਿਬ ਨੇ ਅਜਿਹੇ ਰਸਾਂ ਕਸਾਂ ਬਾਰੇ ਆਖਿਆ ਹੈ :

ਰਸੁ ਸੁਇਨਾ ਰਸੁ ਰੁਪਾ ਕਾਮਣਿ ਰਸੁ ਪਰਮਲ ਕੀ ਵਾਸੁ ॥
ਰਸੁ ਘੋੜੇ ਰਸੁ ਸੇਜਾ ਮੰਦਰ ਰਸੁ ਮੀਠਾ ਰਸੁ ਮਾਸੁ ॥
ਏਤੇ ਰਸੁ ਸਰੀਰ ਕੇ ਕੈ ਘਟਿ ਨਾਮ ਨਿਵਾਸੁ ॥[1]

ਤੇ ਸਚਾ ਤਿਆਗ ਵਿਸ਼ੇ-ਵਾਸ਼ਨਾਂ ਦੇ ਜ਼ਹਿਰੀ ਰਸ ਨੂੰ ਤਿਆਗਣਾ ਹੈ। ਪਰ ਤਿਆਗ ਦਾ ਸੰਕਲਪ ਵੀ ਦਿਖਾਵਾ ਬਣ ਕੇ ਰਹਿ ਗਿਆ ਸੀ। ਲੋਕਾਂ ਨੇ ਘਰ-ਬਾਰ ਤਿਆਗ ਦਿਤੇ। ਅੰਨ ਤਿਆਗ ਦਿਤਾ। ਨੰਗੇ ਰਹਿਣ ਲਗ ਪਏ। ਮੋਨ ਧਾਰ ਲਏ। ਜੰਗਲਾਂ ਵਿਚ ਕੰਦ ਮੂਲ ਚੁਣ ਕੇ ਖਾਂਦੇ ਰਹੇ ਪਰ ਮਨ ਉਹਨਾਂ ਨੂੰ ਆਪਣੀ ਮਰਜ਼ੀ ਨਾਲ ਨਚਾਉਂਦਾ ਰਿਹਾ। ਗੁਰਮਤਿ ਵਿਚ ਅਜਿਹੇ ਤਿਆਗ ਦੀ ਨਿਖੇਧੀ ਕੀਤੀ ਗਈ ਹੈ ਤੇ ਸਚੇ ਤਿਆਗ ਦੀ ਸਿਖਿਆ ਦਿਤੀ ਗਈ ਹੈ। ਪਾਖੰਡੀ ਤਿਆਗੀਆਂ ਬਾਰੇ ਸਤਿਗੁਰਾਂ ਨੇ ਥਾਂ ਥਾਂ ਤੇ ਆਪਣੇ ਵਿਚਾਰ ਅੰਕਿਤ ਕੀਤੇ ਹਨ ਜਿਵੇਂ :

ਤਜੇ ਗ੍ਰਿਸਥ ਭਇਆ ਬਨਵਾਸੀ
ਇਕ ਖਿਨ ਮਨੂਆ ਟਿਕੈ ਨ ਟਿਕਾਇਆ ॥[2]

---

[1] ਸ੍ਰੀ ਗੁਰੂ ਗ੍ਰੰਥ ਸਾਹਿਬ ਪੰਨਾ : ੧੫

[2] ਉਹੀ ਪੰਨਾ ੧੩੮੩।

ਨਗਨ ਫਿਰਤ ਜੌ ਪਾਈਐ ਜੋਗੁ ॥
ਬਨ ਕਾ ਮਿਰਗੁ ਮੁਕਤਿ ਸਭ ਹੋਗੁ ॥[1]
ਘੂਘਰ ਬਾਧਿ ਬਜਾਵਹਿ ਤਾਲਾ ॥
ਅੰਤਰ ਕਪਟੁ ਫਿਰਹਿ ਬੇਤਾਲਾ ॥
ਵਰਮੀ ਮਾਰੀ ਸਾਪੁ ਨ ਮੂਆ ॥
ਪ੍ਰਭੁ ਸਭ ਕਿਛੁ ਜਾਨੈ ਜਿਨਿ ਤੂ ਕੀਆ ॥[2]
ਜੋਗ ਨ ਭਗਵੀ ਕਪੜੀ ਜੋਗੁ ਨ ਮੈਲੇ ਵੇਸਿ ॥[3]
ਇਕਿ ਭਗਵਾ ਵੇਸ ਕਰਿ ਭਰਮਦੇ ਵਿਣ ਸਤਿਗੁਰ ਕਿਨੈ ਨ
ਪਾਇਆ ॥[4] ਆਦਿ

ਅਨੇਕ ਉਦਾਹਰਣਾਂ ਸ੍ਰੀ ਗੁਰੂ ਮਹਾਰਾਜ ਜੀ ਦੀ ਬਾਣੀ 'ਚੋਂ ਮਿਲ ਜਾਂਦੀਆਂ ਹਨ । ਮਹਾਰਾਜ ਸਾਹਿਬ ਗੁਰੂ ਗੋਬਿੰਦ ਸਿੰਘ ਜੀ ਨੇ ਤਾਂ ਪਾਖੰਡੀਆਂ ਨੂੰ ਬੁਰੀ ਤਰ੍ਹਾਂ ਝਾੜਾਂ ਪਾਈਆਂ ਹਨ ਤੇ ਸੱਚ ਦੇ ਮਾਰਗ ਤੇ ਚਲਣ, ਲੋਕਾਂ ਨੂੰ ਪਾਖੰਡਾਂ ਨਾਲ ਧੋਖਾ ਦੇਣ ਤੇ ਪਾਪ ਕਰਨੋਂ ਵਰਜਿਆ ਹੈ । ਉਹਨਾਂ ਦੀ ਬਾਣੀ ਵਿਚੋਂ ਉਦਾਹਰਣਾਂ ਦੇਣੀਆਂ ਬਣਦੀਆਂ ਹਨ :



ਖੂਕ[5] ਮਲਹਾਰੀ[6] ਗਦਹਾ[7] ਬਿਭੂਤ ਧਾਰੀ
ਗਿਦੂਆ[8] ਮਸਾਨ ਬਾਸ ਕਰਿਓਈ ਕਰਤ ਹੈ ॥
ਘੁਘੂ ਮਟਵਾਸੀ ਲਗੇ ਡੋਲਤ ਉਦਾਸੀ ਮਿਰਗ ॥[9]
ਤਰਵਰ[10] ਸਦੀਵ ਮੋਨ[11] ਸਾਧੇ ਮਰਤ ਹੈਂ ॥
ਬਿੰਦ[12] ਕੇ ਸੈਧਿਆ ਤਾਹਿ ਹੀਜ[13] ਕੀ ਬਡੈਯਾ ਦੇਤ,
ਬੰਦਰਾ ਸਦੀਵ ਪਾਯ ਨਾਂਗੇ ਹੀ ਫਿਰਤ ਹੈ ॥
ਅੰਗਨਾ ਅਧੀਨ ਕਾਮ ਕ੍ਰੋਧ ਮੈ ਪਰਬੀਨ ਏਕ
ਗਜਾਨ ਕੇ ਬਿਹੀਨ ਛੀਨ ਕੈਸੇ ਕੈ ਤਰਤ ਹੈ ॥[14]

---

[1] ਸ੍ਰੀ ਗੁਰੂ ਗ੍ਰੰਥ ਸਾਹਿਬ ਪੰਨਾ ੩੨੪ । [2] ਉਹੀ ਪੰਨਾ ੧੩੪੯ ।
[3] ਉਹੀ ਪੰਨਾ ੧੪੨੦ । [4] ਉਹੀ ਪੰਨਾ ੧੨੯੦ ।
[5] ਸੂਆਰ [6] ਹਾਥੀ [7] ਗੱਧਾ [8] ਗਿਦੜ [9] ਹਿਰਨ [10] ਦਰਖਤ
[11] ਚੁਪ [12] ਵੀਰਜ [13] ਖੁਸਰਾ [14] ਅਕਾਲ ਉਸਤਤ ।

ਧਯਾਨ ਲਗਾਇ ਠਗਯੋ ਸਭ ਲੋਗਨ ਸੀਸ ਜਟਾ ਨਖ[1] ਹਾਥ ਬਢਾਯੋ ॥[2]
ਲਾਇ ਬਿਭੂਤ[3] ਫਿਰਯੋ ਮੁਖ ਊਪਰ ਦੇਵ ਅਦੇਵ ਸਭੈ ਡਹਿਕਾਯੋ ॥
ਲੋਭ ਕੇ ਲਾਗੇ ਫਿਰਯੋ ਘਰਹੀ ਘਰ ਜੋਗ ਕੇ ਨਯਾਸ ਸਭੈ ਬਿਸਰਾਯੋ ।
ਲਾਜ ਗਈ ਕਛੁ ਕਾਜ ਸਰਿਯੋ ਨਹਿੰ ਪ੍ਰੇਮ ਬਿਨਾਂ ਪ੍ਰਭੁ ਪਾਨ ਨਾ ਆਯੋ ।[4]
ਆਦਿ

ਫਿਰ ਸਚਾ ਤਿਆਗ ਕਿਹੜਾ ਹੈ ? ਕਿਹਨਾਂ ਚੀਜ਼ਾਂ ਦਾ ਤਿਆਗ ਕਰਨਾ ਹੈ ? ਕਿਹੜੇ ਕਰਮਾਂ ਦਾ ਤਿਆਗ ਕਰਨਾ ਹੈ ? ਗੁਰਮਤਿ ਦ੍ਰਿਸ਼ਟੀਕੋਣ ਤੋਂ ਇਹਨਾਂ ਬਾਰੇ ਵਿਚਾਰ ਕਰਦੇ ਹਾਂ । ਮਨੁਖ ਦਾ ਮਨ ਹਰ ਵੇਲੇ ਵਿਸ਼ੇ ਵਿਕਾਰਾਂ ਮਗਰ ਭਜਿਆ ਫਿਰਦਾ ਹੈ । ਮਨ ਵੱਸ ਕਰਨਾ ਬੜਾ ਹੀ ਕਠਨ ਹੈ । ਪਰ ਜੇਕਰ ਮਨ ਵਸ ਹੋ ਜਾਵੇ ਫਿਰ 'ਮਨ ਜੀਤੇ ਜਗਜੀਤ' ਪਰ ਮਨ ਸਹਿਲ ਵਸ ਨਹੀਂ ਆਉਂਦਾ । ਪੰਜ ਰੋਗਾਂ ਦਾ ਉਹਦੇ ਤੇ ਅਸਰ ਹੈ । ਉਹ ਹਨ ਕਾਮ ਕ੍ਰੋਧ ਲੋਭ ਮੋਹ ਤੇ ਅਹੰਕਾਰ । ਫਿਰ ਉਸਤਤ, ਨਿੰਦਾ, ਸਾਕਾ ਕੀਨਾ, ਪਰਤ੍ਰਿਆ, ਮਾਇਆ ਆਦਿ ਮਗਰ ਇਹ ਚੱਕਰ ਕੱਟਦਾ ਹੈ ਜੀਵਾਂ ਨੂੰ ਥਾਂ ਥਾਂ ਜ਼ਲੀਲ ਕਰਦਾ ਹੈ ਤੇ ਇਹਨਾਂ ਦਾ ਤਿਆਗ ਹੀ ਅਸਲ ਵਿਚ ਸੱਚਾ ਤਿਆਗ ਹੈ ।



ਪੰਜ ਵਿਕਾਰਾਂ ਨੂੰ ਗੁਰਬਾਣੀ ਵਿਚ ਪੰਜ ਚੋਰ, ਲੁਟੇਰੇ, ਠੱਗ, ਮੁਸਨਹਾਰੇ, ਬਟਵਾਰੇ ਆਦਿ ਆਖਿਆ ਹੈ । ਇਹ ਮਨੁੱਖ ਨੂੰ ਲੁਟੀ ਜਾ ਰਹੇ ਹਨ ਪਰ ਉਹ ਅਚੇਤ ਹੈ । ਉਸ ਦੀ ਸੁਰਤ ਵਿਚ ਇਸ ਲੁਟ ਦਾ ਖਿਆਲ ਨਹੀਂ ਆ ਰਿਹਾ । ਗੁਰੂ ਅਮਰਦਾਸ ਜੀ ਆਖਦੇ ਹਨ :

ਇਸੁ ਦੇਹੀ ਅੰਦਰਿ ਪੰਚ ਚੋਰ ਵਸਹਿ ਕਾਮੁ ਕ੍ਰੋਧੁ ਲੋਭੁ ਮੋਹੁ ਅਹੰਕਾਰਾ ॥
ਅੰਮ੍ਰਿਤੁ ਲੂਟਹਿ ਮਨਮੁਖ ਨਹੀਂ ਬੂਝਹਿ ਕੋਇ ਨ ਸੁਣੈ ਪੂਕਾਰਾ ॥[5]

ਜੀਵ ਮਦ ਮਾਇਆ ਵਿਚ ਮਸਤ ਹੈ ? ਘਰ ਦੀ ਕੋਈ ਖਬਰ ਨਹੀਂ ਹੈ । ਸੁੰਨੇ ਘਰ ਨੂੰ ਪੰਜੇ ਬਟਵਾਰੇ ਲੁਟੀ ਜਾ ਰਹੇ ਹਨ । ਇਨ੍ਹਾਂ ਤੋਂ ਕੋਈ ਮਾਈ ਬਾਪ ਭੈਣ ਭਰਾ ਜਾਂ ਸਬੰਧੀ ਬਚਾ ਨਹੀਂ ਸਕਦਾ । ਗੁਰੂ ਅਰਜਨ ਦੇਵ ਜੀ ਦੇ ਸ਼ਬਦਾਂ ਵਿਚ :

---

[1] ਨੌਹ । [2] ਵਧਾਏ [3] ਸਵਾਹ [4] ਤੇਤ ਸਵਈਏ
[5] ਸ੍ਰੀ ਗੁਰੂ ਗ੍ਰੰਥ ਸਾਹਿਬ ਪੰਨਾ ੬੦੦ ।

ਸਗਲ ਸਹੇਲੀ ਅਪਨੈ ਰਸ ਮਤੀ ॥
ਗ੍ਰਿਹ ਅਪੁਨੇ ਕੀ ਖਬਰਿ ਨ ਜਾਤੀ ॥
ਮੁਸਨਹਾਰ ਪੰਚ ਬਟਵਾਰੇ
ਸੂਨੇ ਨਗਰ ਪਰੇ ਠਗਹਾਰੇ ॥
ਉਨ ਤੇ ਰਾਖੈ ਬਾਪੁ ਨਾ ਮਾਈ ॥
ਉਨ ਤੇ ਰਾਖੈ ਮੀਤ ਨ ਭਾਈ ॥[1]

ਭਾਈ ਗੁਰਦਾਸ ਜੀ ਇਹਨਾਂ ਚੋਰਾਂ ਦਾ ਜ਼ਿਕਰ ਕਰਦਿਆਂ ਆਖਦੇ ਹਨ ਕਿ ਹਾਥੀ ਨੂੰ ਕਾਮ ਦਾਂ ਰੋਗ ਹੈ, ਮ੍ਰਿਗ ਨੂੰ ਨਾਦ ਦਾ, ਮਛਲੀ ਨੂੰ ਜਿਹਬਾ ਦਾ, ਪਤੰਗੇ ਨੂੰ ਦ੍ਰਿਸ਼ਟੀ ਦਾ, ਭਵਰ ਨੂੰ ਸੁਵਾਸ ਦਾ ਅਤੇ ਇਸ ਇਕੋ ਇਕ ਰੋਗ ਨੇ ਉਹਨਾਂ ਨੂੰ ਮੌਤ ਦੇ ਦਰ ਤੇ ਪਹੁੰਚਾ ਦਿਤਾ । ਮਨੁੱਖ ਨੂੰ ਤਾਂ ਪੰਜ ਰੋਗ ਹਨ । ਉਹਦਾ ਕੀ ਹਾਲ ਹੋਵੇਗਾ :

ਗਜ ਮ੍ਰਿਗ ਮੀਨ ਪਤੰਗ ਆਦਿ ਇਕਤੁ ਇਕਤੁ ਰੋਗਿ ਪਚੰਦੇ ॥
ਮਾਨਸ ਦੇਹੀ ਪੰਜਿ ਰੋਗ ਪੰਜੇ ਦੂਤ ਕਸੂਤ ਕਰੰਦੇ ॥
ਆਸਾ ਮਨਸਾ ਡਾਇਣੀ ਹਰਖ ਸੋਗ ਬਹੁ ਰੋਗ ਵਸੰਦੇ ॥
ਮਨਮੁਖ ਦੂਜੇ ਭਾਇ ਲਗਿ ਭੰਬਲ ਭੂਸੇ ਖਾਇ ਭਵੰਦੇ ॥[2]

ਇਹਨਾਂ ਰੋਗਾਂ ਤੋਂ ਛੁਟਕਾਰਾ ਹੀ ਸੱਚਾ ਤਿਆਗ ਹੈ । ਆਓ ਜ਼ਰਾ ਇਹਨਾਂ ਬਾਰੇ ਵਿਚਾਰ ਕਰੀਏ । ਸਭ ਤੋਂ ਪਹਿਲਾਂ ਅਸੀਂ ਕਾਮ ਨੂੰ ਲੈਂਦੇ ਹਾਂ । ਕਾਮ ਦਾ ਭਾਵ ਹੈ ਇਸਤ੍ਰੀ ਨਾਲ ਭੋਗ ਕਰਨ ਦੀ ਪ੍ਰਵਿਰਤੀ । ਇਹ ਬੜਾ ਬਲੀ ਚੋਰ ਹੈ । ਇਸ ਨੂੰ ਵਸ ਕਰਨਾ ਅਤਿਅੰਤ ਕਠਨ ਹੈ । ਇਸ ਦਾ ਜ਼ਿਕਰ ਗੀਤਾ ਵਿਚ ਭਗਵਾਨ ਕ੍ਰਿਸ਼ਨ ਨੇ ਕਈ ਥਾਵਾਂ ਤੇ ਕੀਤਾ ਹੈ । ਉਹ ਇਸ ਨੂੰ ਮਨੁੱਖ ਦਾ ਸਭ ਤੋਂ ਵੱਡਾ ਦੁਸ਼ਮਨ ਆਖਦੇ ਹਨ ।[3] ਜਦੋਂ ਅਰਜਨ ਉਹਨਾਂ ਪਾਸੋਂ ਪੁੱਛਦਾ ਹੈ ਕਿ ਹੇ ਭਗਵਾਨ ਮਨੁੱਖ ਨਾ ਚਾਹੁੰਦਾ ਹੋਇਆ ਵੀ ਬੇਵੱਸ ਹੋਇਆ ਕਿਸ ਦੀ ਪ੍ਰੇਰਨਾ ਨਾਲ ਪਾਪ ਕਰਦਾ ਹੈ ? ਤਾਂ ਭਗਵਾਨ ਨੇ ਆਖਿਆ "ਰੱਜੋ ਗੁਣ ਤੋਂ ਉਤਪੰਨ ਇਹ ਕਾਮ ਹੀ ਕ੍ਰੋਧ ਹੈ ਇਸ ਮਹਾਪਾਪੀ ਕਾਮ ਦਾ ਢਿਡ ਕਦੇ ਨਹੀਂ ਭਰਦਾ । ਇਸ

---

[1] ਸ੍ਰੀ ਗੁਰੂ ਗ੍ਰੰਥ ਸਾਹਿਬ ਪੰਨਾ ੧੯੨ [2] ਵਾਰਾਂ ਭਾਈ ਗੁਰਦਾਸ ਜੀ
[3] ਗੀਤਾ ੩/੪੩

ਲਈ ਤੁਸੀਂ ਇਸ ਨੂੰ ਹੀ ਪਾਪ ਕਰਵਾਉਣ ਵਾਲਾ ਆਪਣਾ ਦੁਸ਼ਮਨ ਸਮਝੋ ।[1] ਭਗਵਾਨ ਫਿਰ ਅਗੇ ਜਾ ਕੇ ਦੱਸਦੇ ਹਨ "ਕਾਮ ਦੀ ਤ੍ਰਿਪਤੀ ਵਿਚ ਰੁਕਾਵਟ ਪਾਉਣ ਨਾਲ ਕਾਮ ਤੋਂ ਕ੍ਰੋਧ ਉਪਜਦਾ ਹੈ, ਕ੍ਰੋਧ ਤੋਂ ਮੋਹ ਨਾਲ ਯਾਦ ਸ਼ਕਤੀ ਦਾ ਨਾਸ਼ ਹੁੰਦਾ ਹੈ । ਇਸ ਨਾਲ ਬੁਧੀ ਦਾ ਨਾਸ਼ ਤੇ ਫਿਰ ਮਾਨਵ ਦਾ ਸਰਬਨਾਸ਼ ਹੁੰਦਾ ਹੈ ।[2] ਨਰਕ ਦੇ ਤਿੰਨ ਦਰਬਾਜੇ ਹਨ ਕਾਮ ਕ੍ਰੋਧ ਤੇ ਲੋਭ ।[3]

ਗੁਰਬਾਣੀ ਵਿਚ ਥਾਂ ਥਾਂ ਤੇ ਕਾਮ ਤੋਂ ਬਚਣ ਲਈ ਆਖਿਆ ਗਿਆ ਹੈ; ਕਿਉਂਕਿ ਕਾਮ ਤੇ ਕ੍ਰੋਧ ਕਾਇਆ ਨੂੰ ਗਾਲ ਦਿੰਦੇ ਹਨ । ਗੁਰੂ ਨਾਨਕ ਦੇਵ ਜੀ ਦੇ ਸ਼ਬਦਾਂ ਵਿਚ :

ਕਾਮੁ ਕ੍ਰੋਧੁ ਕਾਇਆ ਕਉ ਗਾਲੈ ॥
ਜਿਉ ਕੰਚਨ ਸੋਹਾਗਾ ਢਾਲੈ ॥[4]

ਗੁਰੂ ਤੇਗ ਬਹਾਦਰ ਜੀ ਵੀ ਥਾਂ ਪਰ ਥਾਂ ਅਚੇਤ ਮਾਇਆ ਵਿਚ ਅੰਨ੍ਹੇ ਹੋਏ ਮਾਨਵ ਨੂੰ ਕਾਮ ਤੋਂ ਬਚਣ ਲਈ ਆਖਦੇ ਹਨ । ਉਹਨਾਂ ਦੀ ਬਾਣੀ ਵਿਚੋਂ ਅਨੇਕਾਂ ਉਦਾਹਰਣਾਂ ਮਿਲ ਸਕਦੀਆਂ ਹਨ। ਕੁਝ ਹਨ :

ਕਾਮੁ ਕ੍ਰੋਧ ਸੰਗਤਿ ਦੁਰਜਨ ਕੀ
ਤਾਤੇ ਅਹਿਨਿਸ ਭਾਗਉ ॥ (ਗਉੜੀ)
ਮਨ ਰੇ ਕਉਨ ਕੁਮਤਿ ਤੈ ਲੀਨੀ ॥
ਪਰਦਾਰਾ ਨਿੰਦਿਆ ਰਸ ਰਚਿਓ,
ਰਾਮ ਭਗਤਿ ਨਹੀਂ ਕੀਨੀ ॥ (ਸੋਰਠ)
ਪਾਪੀ ਹੀਐ ਕਾਮ ਬਸਾਇ ॥
ਮੰਨ ਚੰਚਲ ਯਾ ਤੇ ਗਹਿਓ ਨ ਜਾਇ ॥ (ਬਸੰਤੁ) ਆਦਿ

ਇਸ ਲਈ ਇਕ ਕਾਮ ਜੋ ਭਟਕਣਾ, ਤ੍ਰਿਸ਼ਨਾ ਤੇ ਮੌਤ ਦਾ ਦਰਵਾਜ਼ਾ ਹੈ ਉਸ ਨੂੰ ਤਿਆਗਣਾ ਹੀ ਉਚਿਤ ਹੈ । ਗੁਰੂ ਅਰਜਨ ਦੇਵ ਜੀ ਮਹਾਰਾਜ ਨੇ ਕਾਮ

---

[1] ਗੀਤਾ ੩/੩੭ [2] ਉਹੀ ੨/੬੩ ਤੇ ੬੪

[3] The Art of Life in Bhagvad Gita : H. V. Divatia Page 106.

[4] ਸ੍ਰੀ ਗੁਰੂ ਗ੍ਰੰਥ ਸਾਹਿਬ ਪੰਨਾ ੯੩੨.

ਨੂੰ ਨਰਕ ਵਿਚ ਵਿਸ਼ਰਾਮ ਕਰਵਾਉਣ ਅਤੇ ਜਨਮ-ਮਰਨ ਦੇ ਗੇੜ ਵਿਚ ਰੋਲਣ ਵਾਲਾ ਆਖਿਆ ਹੈ। ਸਾਹਿਬ ਜੀ ਦੇ ਪਵਿਤ੍ਰ ਸ਼ਬਦ ਹਨ :

ਹੇ ਕਾਮੰ ਨਰਕ ਬਿਸ੍ਰਾਮੰ ਬਹੁ ਜੋਨੀ ਭ੍ਰਮਾਵਣਹ ॥
ਚਿਤ ਹਰਣੰ ਤ੍ਰੈਲੋਕ ਗੰਮ੍ਯ੍ੰ ਜਪ ਤਪ ਸੀਲ ਬਿਦਾਰਣਹ ॥
ਅਲਪ ਸੁਖ ਅਵਿਤ ਚੰਚਲ ਊਚ ਨੀਚ ਸਮਾਵਣਹ ॥
ਤਵ ਭੈ ਬਿਮੁੰਚਿਤ ਸਾਧ ਸੰਗਮ ਓਟ ਨਾਨਕ ਨਾਰਾਇਣਹ ॥[1]

ਕ੍ਰੋਧ ਦਾ ਅਰਥ ਹੈ ਗੁੱਸਾ; ਮਨੁੱਖ ਦੀ ਜਦੋਂ ਕੋਈ ਇੱਛਾ ਪੂਰੀ ਨਹੀਂ ਹੁੰਦੀ ਜਾਂ ਉਸ ਦਾ ਹੁਕਮ ਕੋਈ ਨਹੀਂ ਮੰਨਦਾ ਜਾਂ ਉਸ ਦੇ ਅਹੰਕਾਰ ਨੂੰ ਸੱਟ ਵੱਜਦੀ ਹੈ ਤਾਂ ਉਹ ਕ੍ਰੋਧਵਾਨ ਹੋ ਕੇ ਅਕਲ ਦਾ ਤਿਆਗ ਕਰਕੇ ਲੜਾਈ ਝਗੜੇ ਵੈਰ ਵਿਰੋਧ ਆਦਿ ਕਰਦਾ ਹੈ। ਉਸ ਨੂੰ ਆਪਣੇ ਪਰਾਏ ਦੀ ਪਹਿਚਾਨ ਨਹੀਂ ਰਹਿੰਦੀ ਤੇ ਉਹ ਜੋ ਮੂੰਹ ਆਇਆ ਕਹੀ ਜਾਂਦਾ ਹੈ। ਇਸ ਲਈ ਇਸ ਦਾ ਤਿਆਗ ਬਹੁਤ ਹੀ ਜ਼ਰੂਰੀ ਹੈ। ਗੁਰੂ ਅਰਜਨ ਦੇਵ ਜੀ ਆਖਦੇ ਹਨ :

ਕਾਮੁ ਕ੍ਰੋਧ ਲੋਭੁ ਛੋਡੀਐ ਦੀਜੈ ਅਗਨਿ ਜਲਾਇ ॥[2]



ਸ੍ਰੀ ਗੁਰੂ ਤੇਗ ਬਹਾਦਰ ਜੀ ਆਪਣੀ ਕ੍ਰੋਧ ਨੂੰ ਤਿਆਗਣ ਲਈ ਆਖਦੇ ਹਨ ਤਾਂ ਕਿ ਮਨੁੱਖ ਸ਼ਾਂਤ ਰਹਿ ਕੇ ਹਰਿ ਨਾਮ ਵਿਚ ਆਪਣੀ ਲਿਵ ਜੋੜ ਸਕੇ। ਉਹਨਾਂ ਦੀ ਬਾਣੀ 'ਚੋਂ ਕੁਝ ਉਦਾਰਣਾਂ ਹਨ :

ਕਾਮੁ ਕ੍ਰੋਧੁ ਸੰਗਤਿ ਦੁਰਜਨ ਕੀ
ਤਾ ਤੇ ਅਹਿਨਿਸਿ ਭਾਗੋ ॥ (ਗਉੜੀ)
ਕਠਨ ਕਰੋਧ ਘਟ ਹੀ ਕੇ ਭੀਤਰ
ਜਿਹ ਸੁਧਿ ਸਭ ਬਿਸਰਾਈ ॥ (ਗਉੜੀ)

ਗੁਰੂ ਅਰਜਨ ਦੇਵ ਜੀ ਕ੍ਰੋਧ ਨੂੰ ਕਲਯੁਗ ਦਾ ਮੂਲ ਆਖਦੇ ਹਨ ਤੇ ਕ੍ਰੋਧ ਵਸ਼ਈ ਜੀਵਾਂ ਨੂੰ ਵੱਸ ਕਰਕੇ ਤੂੰ ਉਹਨਾਂ ਨੂੰ ਬਾਂਦਰਾਂ ਵਾਂਗ ਨਚਾਉਂਦਾ ਹੈਂ। ਜਮਦੂਤ ਅਨੇਕ ਪ੍ਰਕਾਰ ਨਾਲ ਤਾੜਦੇ ਹਨ। ਤੇਰੀ ਸੰਗਤ ਕਰਕੇ ਮਨੁੱਖ ਨੀਚ ਹੋ ਜਾਂਦਾ ਹੈ।

---

[1] ਸ੍ਰੀ ਗੁਰੂ ਗ੍ਰੰਥ ਸਾਹਿਬ ਪੰਨਾ ੧੩੫੮
[2] ਸ੍ਰੀ ਗੁਰੂ ਗ੍ਰੰਥ ਸਾਹਿਬ ਪੰਨਾ ੫੧੯

ਹੇ ਕਲਿ ਮੂਲ ਕ੍ਰੋਧੰ ਕਦੰਚ ਕਰੁਣਾ ਨ ਉਪਰਜਤੇ ॥
ਬਿਖਯੰਤ ਜੀਵੰ ਵਸੰ ਕਰੋਤਿ ਨਿਰਤੵੰ ਕਰੋਤਿ ਜਥਾ ਮਰਕਟਹ ॥
ਅਨਿਕ ਸਾਸਨ ਤਾੜੰਤਿ ਜਮਦੂਤਹ ॥ ਤਵ ਸੰਗੇ ਅਧਮੰ ਨਰਹ ।
ਦੀਨ ਦੁਖ ਭੰਜਨ ਦਯਾਲ ਪ੍ਰਭ ਨਾਨਕ ਸਰਬ ਜੀਅ ਰਖਾ ਕਰੋਤਿ ॥[1]

ਲੋਭ ਹੈ ਲਾਲਚ ਦਾ ਦੂਸਰਾ ਨਾਮ । ਜਦੋਂ ਮਾਨਵ ਕਿਸੇ ਹੋਰ ਵਿਅਕਤੀ ਦੀ ਚੀਜ਼ ਨੂੰ ਆਪਣੀ ਬਣਾਉਣ ਲਈ ਯਤਨ ਕਰਦਾ ਹੈ ਤਾਂ ਲੋਭੀ ਹੋ ਜਾਂਦਾ ਹੈ । ਇਸ ਤਰ੍ਹਾਂ ਉਹ ਸਾਰੀਆਂ ਵਸਤਾਂ ਨੂੰ ਕਬਜ਼ੇ ਹੇਠ ਲੈਣ ਲਈ ਕੁਕਰਮ ਕਰਨੇ ਸ਼ੁਰੂ ਕਰ ਦਿੰਦਾ ਹੈ ਜੋ ਉਹਦੀਆਂ ਨਹੀਂ ਹੁੰਦੀਆਂ । ਇਸ ਲੋਭ-ਲਹਿਰ ਨੂੰ ਰੋਕਦਾ ਨਹੀਂ । ਪਾਪ ਕਰਦਾ ਹੈ । ਘੋਰ ਪਾਪ ਕਰਦਾ ਹੈ । ਬੁਧੀ ਮਲੀਨ ਹੋ ਜਾਂਦੀ ਹੈ । ਮਨ ਮੈਲਾ ਹੋ ਜਾਂਦਾ ਹੈ । ਤ੍ਰਿਸ਼ਨਾ ਵਿਚ ਜਲਦਾ ਹੈ । ਇਹ ਅਸਾਧ ਮਾਨਸਿਕ ਰੋਗ ਹੈ । ਲੋਭ ਪਾਪਾਂ ਦਾ ਮੂਲ ਹੈ । ਇਹੀ ਕਾਰਨ ਹੈ ਕਿ ਗੁਰੂ ਨਾਨਕ ਦੇਵ ਜੀ ਹੁਕਮ ਦਿੰਦੇ ਹਨ :

ਲਾਲਚੁ ਛੋਡਹੁ ਅੰਧਿਹੋ ਲਾਲਚਿ ਦੁਖੁ ਭਾਰੀ ॥[2]

ਲੋਭ ਲਹਿਰ ਨਿਰੰਤਰ ਆਪਣੇ ਆਹਰੇ ਲੱਗੀ ਹੋਈ ਹੈ ਤੇ ਇਹ ਕਾਂਇਆ ਉਸ ਵਿਚ ਡੁੱਬਦੀ ਜਾ ਰਹੀ ਹੈ । ਫਰੀਦ ਜੀ ਦਾ ਇਹ ਬਚਨ ਸਤਿ ਹੈ ਕਿ ਜਿਥੇ ਲੋਭ ਹੈ ਉਥੇ ਪਿਆਰ ਨਹੀਂ । ਜਿਥੇ ਪਿਆਰ ਹੈ ਉਥੇ ਲੋਭ ਨਹੀਂ । ਜੇਕਰ ਅਜਿਹਾ ਨਹੀਂ ਤਾਂ ਇਹ ਪ੍ਰੀਤ-ਝੂਠ-ਜੀਵੀ ਹੈ । ਲੋਭ ਤਾਂ ਮਨੁੱਖ ਨੂੰ ਹਲਕੇ ਕੁੱਤੇ ਵਾਂਗ ਨਚਾਉਂਦਾ ਹੈ । ਗੁਰਬਾਣੀ ਵਿਚ ਇਹਨਾਂ ਗਲਾਂ ਨੂੰ ਸਾਹਿਬਾਂ ਨੇ ਇਉਂ ਅੰਕਿਤ ਕੀਤਾ ਹੈ :

ਲੋਭ ਲਹਿਰ ਅਤਿ ਨੀਝਰ ਬਾਜੈ ਕਾਇਆ ਡੂਬੈ ਕੇਸਵਾ ॥[3]
ਫਰੀਦਾ ਜਾ ਲਬੁ ਤਾ ਨੇਹੁ ਕਿਆ ਲਬੁ ਤ ਕੂੜਾ ਨੇਹੁ ॥
ਕਿਚਰੁ ਝਤਿ ਲੰਘਾਈਐ ਛਪਰਿ ਤੁਟੈ ਮੇਹੁ ॥[4]
ਲੋਭ ਲਹਿਰ ਸਭੁ ਸੁਆਨ ਹਲਕ ਹੈ
ਹਲਕਿਓ ਸਭਹਿ ਬਿਗਾਰੇ ॥[5]

---

[1] ਸ੍ਰੀ ਗੁਰੂ ਗ੍ਰੰਥ ਸਾਹਿਬ ਪੰਨਾ ੧੩੫੮ [2] ਉਹੀ ਪੰਨਾ ੪੧੯
[3] ਉਹੀ ਪੰਨਾ ੧੧੯੬ [4] ਉਹੀ ਪੰਨਾ ੧੩੭੮ [5] ਉਹੀ ਪੰਨਾ ੯੮੩

ਸਾਹਿਬ ਗੁਰੂ ਤੇਗ ਬਹਾਦਰ ਜੀ ਦੀ ਬਾਣੀ ਵਿਚ ਵੀ ਉਪਰੋਕਤ ਵਿਚਾਰ ਆਏ ਹਨ । ਲੋਭ ਦੇ ਤਿਆਗ ਲਈ ਉਹਨਾਂ ਨੇ ਉਪਦੇਸ਼ ਕਰਦਿਆਂ ਆਪਣੀ ਬਾਣੀ ਵਿਚ ਵਿਚਾਰ ਅੰਕ੍ਰਿਤ ਕੀਤੇ ਹਨ । ਜਿਵੇਂ :

ਲੋਭ ਮੋਹ ਮਾਇਆ ਮਮਤਾ ਫੁਨਿ ਅਉ ਬਿਖਿਅਨ ਕੀ ਸੇਵਾ ॥ (ਗਉੜੀ)
ਲੋਭਿ ਗ੍ਰਸਿਓ ਦਸਹੂ ਦਿਸ ਧਾਵਤ ਆਸਾ ਲਾਗਿਓ ਧਨ ਕੀ ॥ (ਆਸਾ)
ਲੋਭ ਮੋਹ ਮਾਇਆ ਮਮਤਾ ਫੁਨਿ ਜਿਹ ਘਟਿ ਮਾਹਿ ਪਛਾਨਉ ॥ (ਧਨਾਸਰੀ)
ਮਹਾ ਪਤਿਤ ਮੁਗਧ ਲੋਭੀ ਫੁਨਿ ਕਰਤ ਪਾਪ ਅਬ ਹਾਰਾ ॥ (ਜੈਤਸਰੀ)
ਕਹਾ ਭੂਲਿਓ ਰੇ ਝੂਠੇ ਲੋਭ ਲਾਗ ॥ (ਵਸੰਤ) ਆਦਿ

ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਲੋਭ ਬਾਰੇ ਆਖਦੇ ਹਨ :

ਹੇ ਲੋਭਾ ਲੰਪਟ ਸੰਗ ਸਿਰਮੋਰਹ ਅਨਿਕ ਲਹਰੀ ਕਲੋਲਤੇ ॥
ਧਾਵੰਤ ਜੀਆ ਬਹੁ ਪ੍ਰਕਾਰੰ ਅਨਿਕ ਭਾਂਤਿ ਬਹੁ ਡੋਲਤੇ ॥
ਨਚ ਮਿਤ੍ਰੰ ਨਚ ਇਸਟੰ ਨਚ ਬਾਧਵ ਨਚ ਮਾਤ ਪਿਤਾਤਬ ਲਜਯਾ ॥
ਅਕਰਣੰ ਕਰੋਤਿ ਅਖਾਦ੍ਯਿ ਖਾਦ੍ਯੰ ਅਸਾਜ੍ਯੰ ਸਾਜਿ ਸਮਜਯਾ ।
ਤ੍ਰਾਹਿ ਤ੍ਰਾਹਿ ਸਰਣਿ ਸੁਆਮੀ ਬਿਗ੍ਯਾਪ੍ਤਿ ਨਾਨਕ ਹਰਿ ਨਰਹਰਹ ॥[1]

ਭਾਵ ਹੇ ਲੋਭ ਤੂੰ ਸਾਰੇ ਸਿਰੋਮਣੀ ਮਾਨਵਾਂ ਨੂੰ ਲਗਿਆ ਹੋਇਆ ਹੈਂ ਤੇ ਉਹ ਲਹਿਰਾਂ ਵਾਂਗ ਕਲੋਲ ਕਰਦੇ ਹਨ । ਉਹ ਅਨੇਕਾਂ ਕਰਮ ਕੁਕਰਮ ਕਰਦੇ ਹਨ । ਨਾ ਮਿਤ੍ਰ ਦੀ ਨਾ ਇਸ਼ਟ ਦੀ ਨਾ ਸਾਕ ਦੀ ਨਾ ਮਾਤਾ ਦੀ, ਨਾ ਪਿਤਾ ਦੀ, ਤੈਨੂੰ ਕਿਸੇ ਦੀ ਸ਼ਰਮ ਨਹੀਂ ਹੈ । ਅਯੋਗ ਕੰਮ ਤੂੰ ਕਰਵਾ ਦਿੰਦਾ ਹੈਂ ਨਾ ਖਾਣ ਯੋਗ ਪਦਾਰਥ ਨੂੰ ਖੁਆ ਦਿੰਦਾ ਹੈਂ ।

ਮੋਹ ਦਾ ਅਰਥ ਹੈ ਇਸ ਦਿਸਦੇ ਵਸਦੇ ਸੰਸਾਰ ਦੀਆਂ ਵਸਤਾਂ ਜੀਵਾਂ ਆਦਿ ਲਈ ਮਨ ਵਿਚ ਖਿਚ ਇਹ ਵੀ ਅਗਿਆਨ ਦਾ ਸਿੱਟਾ ਹੈ । ਅਸੀਂ ਉਹਨਾਂ ਵਸਤਾਂ ਮਗਰ ਹਰ ਵੇਲੇ ਨੱਠੇ ਭਜੇ ਫਿਰਦੇ ਰਹਿੰਦੇ ਹਾਂ ਜੋ ਅਸਲ ਵਿਚ ਛਲ ਹੀ ਹੁੰਦੀਆਂ ਹਨ । ਉਹਨਾਂ ਦੀ ਪ੍ਰਾਪਤੀ ਲਈ ਜਿਹੜੇ ਕਰਮ ਅਸੀਂ ਯੋਗ ਕਰਦੇ ਹਾਂ ਉਹ ਪਾਪ ਬਣ ਜਾਂਦੇ ਹਨ । ਇਹ ਮੋਹ ਅਧਿਆਤਮਕ ਪ੍ਰਗਤੀ ਵਿਚ ਵਡਾ ਰੋੜਾ ਹੈ । ਗੁਰਬਾਣੀ ਵਿਚ ਸਾਹਿਬਾਂ ਨੇ ਥਾਂ ਥਾਂ ਤੇ ਇਸ ਰੋਗ ਤੋਂ ਸਾਵਧਾਨ ਰਹਿਣ ਲਈ

[1] ਸ੍ਰੀ ਗੁਰੂ ਗ੍ਰੰਥ ਸਾਹਿਬ ਪੰਨਾ ੧੩੫੯

ਆਖਿਆ ਹੈ ਕਿਉਂਕਿ ਇਹ ਕਾਲਖ ਦਾ ਘਰ ਹੈ ਅਤੇ ਮੋਹ ਸਾਰੇ ਸੰਸਾਰ ਨੂੰ ਗਰਕ ਕਰਦਾ ਹੈ । ਗੁਰੂ ਨਾਨਕ ਦੇਵ ਜੀ ਦੇ ਸ਼ਬਦਾਂ ਵਿਚ :

ਜੇਤਾ ਮੋਹੁ ਪਰੀਤਿ ਸੁਆਦ ॥ ਸਭਾ ਕਾਲਖ ਦਾਗਾ ਦਾਗ ॥
ਦਾਗ ਦੋਸ ਮੁਹਿ ਚਲਿਆ ਲਾਇ ॥ ਦਰਗਹ ਬੈਸਣ ਨਾਹੀ ਜਾਇ ॥[1]
ਏਤੁ ਮੋਹਿ ਡੂਬਾ ਸੰਸਾਰੁ ॥ ਗੁਰਮੁਖਿ ਕੋਈ ਉਤਰੈ ਪਾਰ ॥[2]

ਗੁਰੂ ਨੌਵੇਂ ਸ਼ਹਿਨਸ਼ਾਹ ਵੀ ਹੁਕਮ ਕਰਦੇ ਹਨ ਕਿ ਮੋਹ ਵਸ ਪ੍ਰਾਣੀ ਵਾਹਿਗੁਰੂ ਨੂੰ ਵਿਸਾਰ ਦਿੰਦਾ ਹੈ ਤੇ ਪਾਪ ਕਰਦਾ ਹੈ। ਇਸ ਲਈ ਮੋਹ ਦਾ ਤਿਆਗ ਅਵਸ਼ਯ ਹੈ । ਸਾਹਿਬ ਦੇ ਸ਼ਬਦਾਂ ਵਿਚ :

ਲੋਭ ਮੋਹ ਮਾਇਆ ਮਮਤਾ ਫੁਨਿ ਅਉ ਬਿਖਿਅਨ ਕੀ ਸੇਵਾ ।।(ਗਉੜੀ)
ਲੋਭ ਮੋਹ ਮਾਇਆ ਮਮਤਾ ਫੁਨਿ ਜਿਹ ਘਟਿ ਮਾਹਿ ਪਛਾਨਉ ॥(ਧਨਾਸਰੀ)
ਜੋ ਪ੍ਰਾਨੀ ਮਮਤਾ ਤਜੈ ਲੋਭ ਮੋਹ ਅਹੰਕਾਰ ।
ਕਹੁ ਨਾਨਕ ਆਪਨ ਤਰੈ ਅਉਰਨ ਲੇਤ ਉਧਾਰ ॥੨੨॥ ਸਲੋਕ
ਜਿਹ ਮਾਇਆ ਮਮਤਾ ਤਜੀ ਸਭ ਤੇ ਭਇਓ ਉਦਾਸ ॥
ਕਹੁ ਨਾਨਕ ਸੁਨ ਰੇ ਮਨਾ ਤਿਹਿ ਘਟਿ ਬ੍ਰਹਮ ਨਿਵਾਸ ॥੧੯॥ ਸਲੋਕ ॥
ਸੁਖੁ ਦੁਖੁ ਜਿਹ ਪਰਸੈ ਨਹੀ ਲੋਭ ਮੋਹ ਅਭਿਮਾਨੁ ॥
ਕਹੁ ਨਾਨਕ ਸੁਨ ਰੇ ਮਨਾ ਸੋ ਮੂਰਤਿ ਭਗਵਾਨ ॥੧੩॥ ਸਲੋਕ ॥ ਆਦਿ

ਅਹੰਕਾਰ ਜਿਹਨੂੰ ਹਉਮੈ ਵੀ ਆਖਿਆ ਗਿਆ ਹੈ ਬੜਾ ਹੀ ਮਾੜਾ ਦੁਸ਼ਮਣ ਹੈ। ਇਹ ਤਾਂ ਚੁਪ ਚਾਪ ਅਚੇਤ ਹੀ ਮਨ ਵਿਚ ਆ ਕੇ ਆਪਣਾ ਕੰਮ ਕਰ ਜਾਂਦਾ ਹੈ। ਕਿਸੇ ਨੂੰ ਧਨ ਦੌਲਤ ਦਾ ਅਹੰਕਾਰ ਹੈ, ਕਿਸੇ ਨੂੰ ਹੁਸਨ ਦਾ, ਕਿਸੇ ਨੂੰ ਬੱਲ ਦਾ, ਕਿਸੇ ਨੂੰ ਸੱਤ ਦਾ, ਗਲ ਕੀ ਸਾਰੇ ਪਾਸੇ ਨਿਗਾਹ ਮਾਰੋ ਤਾਂ ਪਤਾ ਲਗਦਾ ਹੈ ਕਿ ਅਹੰਕਾਰ ਵਸ ਮਨੁੱਖ ਕੁਕਰਮ ਕਰੀ ਜਾ ਰਿਹਾ ਹੈ। ਅਹੰਕਾਰ ਹਮੇਸ਼ਾਂ ਹੀ ਨੀਵਾਂ ਵਿਖਾਉਂਦਾ ਹੈ। ਗੁਰੂ ਅਰਜਨ ਦੇਵ ਜੀ ਦਾ ਮਹਾਵਾਕ ਹੈ :

ਜੇ ਕੋ ਬਹੁਤ ਕਰੈ ਅਹੰਕਾਰ ॥
ਓਹ ਖਿਨ ਮਹਿ ਰੁਲਤਾ ਖਾਕੂ ਨਾਲ ॥[3]

---

[1] ਸ੍ਰੀ ਗੁਰੂ ਗ੍ਰੰਥ ਸਾਹਿਬ ਪੰਨਾ ੫੬੨
[2] ਉਹੀ ਪੰਨਾ ੩੫੬ [3] ਉਹੀ ਪੰਨਾ ੯੬੩

ਗੁਰੂ ਰਾਮ ਦਾਸ ਜੀ ਮਹਾਰਾਜ ਦਾ ਮਹਾਂਵਾਕ ਹੈ :

ਜੋ ਗਰਬੈ ਸੋ ਪਚਸੀ ਪਿਆਰੇ
ਜਪਿ ਨਾਨਕ ਭਗਤਿ ਸਮਾਹਾ ॥[1]

ਸੋ ਇਸ ਚੋਰ ਨੂੰ ਮਾਰਨਾ ਜ਼ਰੂਰੀ ਹੈ। ਇਸ ਦਾ ਤਿਆਗ ਜ਼ਰੂਰੀ ਹੈ। ਗੁਰੂ ਤੇਗ਼ ਬਹਾਦਰ ਜੀ ਦੀ ਬਾਣੀ 'ਚ ਉਦਾਹਰਣਾਂ ਹਨ :

ਤਜ ਅਭਿਮਾਨ ਮੋਹ ਮਾਇਆ ਫੁਨਿ
ਭਜਨ ਰਾਮ ਚਿਤੁ ਲਾਵਉ ॥ (ਗਉੜੀ)
ਮਾਨ ਮੋਹ ਦੋਨੋਂ ਕਉ ਪਰਹਰਿ ਗੋਬਿੰਦ ਕੇ ਗੁਨ ਗਾਵੈ ॥ (ਬਿਲਾਵਲੁ)
ਤਜਿ ਅਭਿਮਾਨੁ ਸਰਣਿ ਸੰਤਨੁ ਗਹੁ
ਮੁਕਤਿ ਹੋਹਿ ਛਿਨ ਮਾਹੀ ॥ (ਸਾਰੰਗ)
ਜਿਹਿ ਪ੍ਰਾਣੀ ਹਉਮੈ ਤਜੀ ਕਰਤਾ ਰਾਮ ਪਛਾਨ ॥
ਕਹੁ ਨਾਨਕ ਵਹੁ ਮੁਕਤਿ ਨਰੁ ਇਹ ਮਨ ਸਾਚੀ ਮਾਨ ॥੯॥ (ਸਲੋਕ)
ਝੂਠੇ ਮਾਨੁ ਕਹਾ ਕਰੈ ਜਗੁ ਸੁਪਨੇ ਜਿਉ ਜਾਨ ॥੪੧॥ ਸਲੋਕ
ਗਰਬੁ ਕਰਤੁ ਹੈ ਦੇਹ ਕੋ ਬਿਨਸੈ ਛਿਨ ਮੈਂ ਮੀਤ ॥੪੨॥ (ਸਲੋਕ)

ਗੁਰੂ ਅਰਜਨ ਦੇਵ ਜੀ ਅਹੰਕਾਰ ਨੂੰ ਜਨਮ ਮਰਨ ਦੇ ਚੱਕਰ ਦਾ ਮੂਲ ਤੇ ਪਾਪਾਂ ਦਾ ਰੂਪ ਆਖਦੇ ਹਨ। ਇਹ ਅਹੰਕਾਰ ਮਿੱਤਾਂ ਨੂੰ ਛੜਵਾ ਦਿੰਦਾ ਹੈ ਤੇ ਦੁਸ਼ਮਨਾਂ ਨੂੰ ਪੱਕੇ ਦੁਸ਼ਮਨ ਬਣਾਉਂਦਾ ਹੈ। ਦੁਖ ਦਾ ਦਾਤਾ ਹੈ। ਉਹਨਾਂ ਦੇ ਸ਼ਬਦਾਂ ਵਿਚ :

ਹੇ ਜਨਮ ਮਰਣ ਮੂਲੰ ਅਹੰਕਾਰੰ ਪਾਪਾਤਮਾ ॥
ਮਿਤ੍ਰੰ ਤਜੰਤਿ ਸਤ੍ਰੰ ਦ੍ਰਿੜੰਤਿ ਅਨਿਕ ਮਾਯਾ ਬਿਸਤੀਰਨਹ ॥
ਆਵੰਤ ਜਾਵੰਤ ਥਾਕੰਤ ਜੀਆ ਦੁਖ ਸੁਖ ਬਹੁ ਭੋਗਣਹ ॥
ਭ੍ਰਮ ਭਯਾਨ ਉਦਿਆਨ ਰਮਣੰ ਮਹਾ ਬਿਕਟ ਅਸਾਧ ਰੋਗਣਹ ॥
ਬੈਦ੍ਯੰ ਪਾਰਬ੍ਰਹਮ ਪਰਮੇਸ੍ਵਰ ਆਰਾਧਿ ਨਾਨਕ ਹਰਿ ਹਰਿ ਹਰੇ ॥[2]

ਇਹਨਾਂ ਪੰਜਾਂ ਰੋਗਾਂ ਤੋਂ ਮੁਕਤ ਹੋਣ ਲਈ ਥਾਂ ਥਾਂ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ

[1] ਸ੍ਰੀ ਗੁਰੂ ਗ੍ਰੰਥ ਸਾਹਿਬ ਪੰਨਾ ੬੦੭।
[2] ਉਹੀ ਪੰਨਾ ੧੩੫੮।

ਜੀ ਵਿਚ ਵਿਚਾਰ ਅੰਕਿਤ ਹਨ। ਕਬੀਰ ਜੀ ਨੇ ਇਕ ਸ਼ਬਦ ਵਿਚ ਮਨ ਨੂੰ ਬੜੇ ਹੀ ਪਿਆਰ ਨਾਲ ਸਮਝਾਇਆ ਹੈ। ਉਹ ਵਾਰ ਵਾਰ ਮਨ ਨੂੰ 'ਬਉਰਾ' ਆਖਦੇ ਹਨ। ਕਾਰਨ ਹੈ ਕਿ ਇਹ ਸਮਝਦਾ ਹੀ ਨਹੀਂ ਹੈ ਕਿ ਉਹ ਕਿਹਨਾਂ ਝੰਜਟਾਂ ਵਿਚ ਬੇਅਰਥ ਫਸਿਆ ਹੋਇਆ ਹੈ। ਉਹ ਕਿੰਨੀਆਂ ਹੀ ਉਦਾਹਰਣਾ ਦਿੰਦੇ ਹਨ ਤੇ ਅਖੀਰ ਵਿਚ ਆਖਦੇ ਹਨ ਕਿ ਛੁਟਕਾਰਾ ਗੁਰੂ ਜੀ ਦੀ ਸੇਵਾ ਨਾਲ ਹੀ ਹੋ ਸਕਦਾ ਹੈ। ਗੁਰ ਸੇਵਾ ਹੈ "ਨਾਮ ਹਮਾਰੇ ਗੁਰ ਕੀ ਸੇਵ"। ਉਹ ਆਖਦੇ ਹਨ ਜਿਵੇਂ ਹਾਥੀ ਕਾਗਜ਼ ਦੀ ਹਥਨੀ ਦੇਖ ਕੇ ਕਾਮ ਵਸ ਟੋਏ ਵਿਚ ਡਿੱਗ ਜਾਂਦਾ ਹੈ ਤੇ ਉਹ ਹਮੇਸ਼ਾਂ ਲਈ ਬੰਦੀ ਬਣਾ ਲਿਆ ਜਾਂਦਾ ਹੈ ਤੇ ਫਿਰ ਦੂਰ ਦੂਰ ਨਚਾਇਆ ਜਾਂਦਾ ਹੈ, ਇਵੇਂ ਹੀ ਪ੍ਰਾਣੀ ਇਹਨਾਂ ਪੰਜਾਂ ਦਾ ਮਾਰਿਆ ਆਵਾਗਉਣ ਦੇ ਚੱਕਰ ਵਿਚ ਪਿਆ ਰਹਿੰਦਾ ਹੈ। ਛੁਟਕਾਰਾ ਤਾਂ ਸਿਮਰਨ ਨਾਲ ਹੀ ਹੋ ਸਕਦਾ ਹੈ। ਕਬੀਰ ਜੀ ਦੇ ਸ਼ਬਦਾਂ ਵਿਚ :

ਕਾਲਬੂਤ ਕੀ ਹਸਤਨੀ ਮਨ ਬਉਰਾ ਰੇ ਚਲਤ ਰਚਿਓ ਜਗਦੀਸ ॥
ਕਾਮ ਸੁਆਇ ਗਜ ਬਸਿਪਰੇ ਮਨ ਬਉਰਾ ਰੇ ਅੰਕਸੁ ਸਹਿਓ ਸੀਸ ॥
ਬਿਖੈ ਬਾਚੁ ਹਰਿ ਰਾਚੁ ਸਮਝੁ ਮਨ ਬਉਰਾ ਰੇ ॥
ਨਿਰਭੈ ਹੋਇ ਨ ਹਰਿ ਭਜੇ ਮਨ ਬਉਰਾ
ਰੇ ਗਹਿਓ ਨ ਰਾਮ ਜਹਾਜ ।ਰਹਾਉ ॥
ਮਰਕਟ ਮੁਸਟੀ ਅਨਾਜ ਕੀ ਮਨ ਬਉਰਾ ਰੇ ਲੀਨੀ ਹਾਥੁ ਪਸਾਰਿ ॥
ਛੂਟਨ ਕੋ ਸਹਸਾ ਪਰਿਆ ਮਨ ਬਉਰਾ ਰੇ ਨਾਚਿਓ ਘਰ ਘਰ ਬਾਰਿ ॥
ਜਿਉ ਨਲਨੀ ਸੂਅਟਾ ਗਹਿਓ ਮਨ ਬਉਰਾ ਰੇ ਮਾਯਾ ਇਹੁ ਬਿਉਹਾਰੁ ॥
ਜੈਸਾ ਰੰਗੁ ਕਸੁੰਭ ਕਾ ਮਨ ਬਉਰਾ ਰੇ ਤਿਉ ਪਸਰਿਓ ਪਾਸਾਰੁ ॥
ਨਾਵਣ ਕਉ ਤੀਰਥ ਘਨੇ ਮਨ ਬਉਰਾ ਰੇ, ਪੂਜਨ ਕੌ ਬਹੁ ਦੇਵ ॥
ਕਹੁ ਕਬੀਰ ਛੂਟਨ ਨਹੀਂ ਮਨ ਬਉਰਾ ਰੇ ਛੂਟਨੁ ਹਰਿ ਕੀ ਸੇਵ ॥[1]

ਇਸ ਤੋਂ ਇਲਾਵਾ ਦੁਸ਼ਟ ਦਾ ਸੰਗ ਤਿਆਗਣ ਲਈ ਗੁਰੂਦੇਵ ਨੇ ਕਈ ਥਾਂ ਚਿਤਾਵਣੀ ਦਿੱਤੀ ਹੈ। ਕਾਰਨ ਹੈ ਕਿ ਦੁਸ਼ਟ ਇਹਨਾਂ ਪੰਜਾਂ ਰੋਗਾਂ ਨੂੰ ਹੋਰ ਵੀ ਜ਼ਿਆਦਾ ਵਧਾਉਂਦੇ ਹਨ। ਮਨ ਨੂੰ ਪਰਬਲ ਕਰਦੇ ਹਨ ਕਿ ਕੁਕਰਮ ਕਰੇ। ਨਿੰਦਾ

---

[1] ਸ੍ਰੀ ਗੁਰੂ ਗ੍ਰੰਥ ਸਾਹਿਬ ਪੰਨਾ ੩੩੬।

ਵੀ ਇਕ ਮਾਨਸਿਕ ਕਮਜ਼ੋਰੀ ਹੈ। ਮਾਨਵ ਲੋਕਾਂ ਦੇ ਅਵਗੁਣਾਂ ਨੂੰ ਵਧਾ ਚੜ੍ਹਾ ਕੇ ਦੱਸਦਾ ਹੈ ਤੇ ਆਪਣੇ ਆਪ ਨੂੰ ਚੰਗਾ ਤੇ ਉਹ ਆਚਰਣ ਵਾਲਾ ਸਿੱਧ ਕਰਨ ਲਈ ਲੋਕਾਂ ਦੇ ਐਬਾਂ ਨੂੰ ਉਛਾਲਦਾ ਹੈ। ਪਰ ਇਉਂ ਕਰਨ ਨਾਲ ਅਚੇਤ ਉਹਦਾ ਆਪਣਾ ਮਨ ਇਕ ਅਜਿਹੇ ਰੋਗ ਦਾ ਸ਼ਿਕਾਰ ਬਣ ਜਾਂਦਾ ਹੈ ਜੋ ਪੰਜ-ਰੋਗਾਂ ਨੂੰ ਹੁਸ਼ਿਆਰ ਤੇ ਦਲੇਰ ਕਰਦਾ ਹੈ। ਗੁਰੂ ਸਾਹਿਬ ਤਾਂ ਉਸਤਤ ਦੇ ਤਿਆਗ ਲਈ ਵੀ ਹੁਕਮ ਕਰਦੇ ਹਨ। ਉਸਤਤ ਨਿੰਦਾ ਦੋਨੋਂ ਇਕਠੀਆਂ ਹੀ ਆ ਜਾਂਦੀਆਂ ਹਨ। ਗੁਰਦੇਵ ਜੀ ਦੇ ਸ਼ਬਦਾਂ ਵਿਚ :

> ਕਾਮ ਕ੍ਰੋਧ ਸੰਗਤਿ ਦੁਰਜਨ ਕੀ ਤਾਤੇ ਅਹਿਨਿਸ ਭਾਗਉ ॥
> ... ... ... ...
> ਉਸਤਤਿ ਨਿੰਦਾ ਦੋਊ ਤਿਆਗੈ ਖੋਜੈ ਪਦੁ ਨਿਰਬਾਨਾ ॥ (ਗਉੜੀ)
> ਨਹ ਨਿੰਦਿਆ ਨਹ ਉਸਤਤਿ ਜਾਕੈ ਲੋਭੁ ਮੋਹੁ ਅਭਿਮਾਨਾ ॥
> ਹਰਖ ਸੋਗ ਤੇ ਰਹੈ ਨਿਆਰਉ ਨਾਹਿ ਮਾਨ ਅਪਮਾਨਾ ॥ (ਸੋਰਠ)
> ਪਰ ਨਿੰਦਾ ਉਸਤਤਿ ਨਹ ਜਾਕੈ ਕੰਚਨ ਲੋਹ ਸਮਾਨੋ ॥ ਆਦਿ



ਇਹਨਾਂ ਦਾ ਤਿਆਗ ਪ੍ਰਾਣੀ ਦੇ ਵੱਸ ਹੈ ? ਨਹੀਂ। ਇਹ ਤਾਂ ਸਭ ਵਾਹਿਗੁਰੂ ਦੇ ਵੱਸ ਹੈ। ਪਰ ਯਤਨ ਕਰਨਾ ਪ੍ਰਾਣੀ ਦਾ ਫਰਜ਼ ਹੈ। ਅਰਦਾਸ ! ਬੇਨਤੀ ! ਪ੍ਰਾਰਥਨਾ ! ਹਰ ਵੇਲੇ ਕਰਨੀ ਚਾਹੀਦੀ ਹੈ। ਫਿਰ ਕੀ ਹੋਵੇਗਾ? ਉਹ ਸੁਣ ਲਏਗਾ। ਸੁਣਨ ਨਾਲ ਮਿਹਰ ਹੋਵੇਗੀ।

> ਕਬੀਰ ਕੇਸੋ ਕੇਸੋ ਕੂਕੀਐ ਨ ਸੋਈਐ ਅਸਾਰ ॥
> ਰਾਤਿ ਦਿਵਸ ਕੇ ਕੂਕਨੇ ਕਬਹੂ ਕੇ ਸੁਨੈ ਪੁਕਾਰ ॥[1]

ਗੁਰੂ ਤੇਗ ਬਹਾਦਰ ਸਾਹਿਬ ਜੀ ਥਾਂ ਥਾਂ ਤੇ ਇਹੀ ਆਖਦੇ ਹਨ ਕਿ ਆਪਣਾ ਆਪਾ ਵਾਹਿਗੁਰੂ ਨੂੰ ਸੌਂਪ ਦਿਓ । ਫਿਰ ਸਿਮਰਨ ਦੀ ਦਾਤ ਮਿਲ ਜਾਵੇਗਾ। ਸਿਮਰਨ ਕਰਦਿਆਂ ਵਾਹਿਗੁਰੂ ਨਾਲ ਅਭੇਦਤਾ ਹੋ ਜਾਵੇਗੀ ਜਿਵੇਂ ਪਾਣੀ ਪਾਣੀ ਵਿਚ ਮਿਲ ਕੇ ਹੋ ਜਾਂਦਾ ਹੈ।

> ਸਾਧੋ ਗੋਬਿੰਦ ਕੇ ਗੁਨ ਗਾਵਉ ॥
> ਨਾਨਕ ਕਹਤ ਮੁਕਤਿ ਪੰਧ ਇਹੁ ਗੁਰਮੁਖਿ ਹੋਇ ਤੁਮ ਪਾਵਉ ॥(ਗਉੜੀ)

---

[1] ਸ੍ਰੀ ਗੁਰੂ ਗ੍ਰੰਥ ਸਾਹਿਬ ਪੰਨਾ ੧੩੭੫

ਸਾਧੋ ਰਾਮ ਸਰਨਿ ਬਿਸਰਾਮਾ ॥
ਬੇਦ ਪੁਰਾਨ ਪੜੇ ਕੋ ਇਹ ਗੁਨ ਸਿਮਰੇ ਹਰਿ ਕੋ ਨਾਮਾ ॥
... ... ... ...
ਕਹੁ ਨਾਨਕ ਸੋਈ ਨਰੁ ਸੁਖੀਆ ਰਾਮ ਨਾਮ ਗੁਨ ਗਾਵੈ ॥ (ਗਉੜੀ)

ਗੁਰੂ ਅਰਜਨ ਦੇਵ ਜੀ ਮਹਾਰਾਜ ਵੀ ਨਾਮ ਦੇ ਬਾਣ ਦੀ ਦੱਸ ਪਾਉਂਦੇ ਹਨ । ਨਾਮ ਬਾਣ ਨਾਲ ਪੰਜੇ-ਚੋਰ ਮਾਰੇ ਜਾ ਸਕਦੇ ਹਨ । ਉਹਨਾਂ ਦੇ ਸ਼ਬਦਾਂ ਵਿਚ :

ਧਾਵਉ ਦਸਾ ਅਨੇਕ ਪ੍ਰੇਮ ਪ੍ਰਭ ਕਾਰਣੇ ॥
ਪੰਚ ਸਤਾਵਹਿ ਦੂਤ ਕਵਨ ਬਿਧਿ ਮਾਰਣੇ ॥
ਤੀਖਣ ਬਾਣ ਚਲਾਇ ਨਾਮੁ ਪ੍ਰਭ ਧਿਆਈਐ ॥
ਹਰਿਹਾਂ ਮਹਾਂ ਬਿਖਾਦੀ ਘਾਤ ਪੂਰਨ ਗੁਰ ਪਾਈਐ ।[1]

ਜਦੋਂ ਨਾਮ ਦੇ ਬਾਣ ਨਾਲ ਪੰਜੇ ਅਸਾਧ ਚੋਰ ਜੋ ਰੋਗ ਬਣ ਕੇ ਚੰਬੜੇ ਹੋਏ ਹਨ ਮਾਰੇ ਜਾਣਗੇ ਤਾਂ ਮਨੁੱਖ ਬ੍ਰਹਮ ਵਿਚ ਲੀਨ ਹੋ ਜਾਵੇਗਾ । ਗੁਰਦੇਵ ਦੇ ਬਚਨ ਹਨ :

ਜੋ ਨਰੁ ਦੁਖ ਮੈ ਦੁਖੁ ਨਹੀਂ ਮਾਨੈ ।
ਸੁਖ ਸਨੇਹੁ ਅਰੁ ਭੈ ਨਹੀਂ ਜਾ ਕੈ ਕੰਚਨ ਮਾਟੀ ਮਾਨੈ ।।ਰਹਾਉ।।
ਨਹ ਨਿੰਦਿਆ ਨਹ ਉਸਤਤਿ ਜਾ ਕੈ ਲੋਭੁ ਮੋਹੁ ਅਭਿਮਾਨਾ ॥
ਹਰਖ ਸੋਗ ਤੇ ਰਹੈ ਨਿਆਰਉ ਨਾਹਿ ਮਾਨ ਅਪਮਾਨਾ ।
ਆਸਾ ਮਨਸਾ ਸਗਲ ਤਿਆਗੈ ਜਗ ਤੇ ਰਹੈ ਨਿਰਾਸਾ ॥
ਕਾਮੁ ਕ੍ਰੋਧੁ ਜਿਹ ਪਰਸੈ ਨਾਹਨਿ ਤਿਹ ਘਟਿ ਬ੍ਰਹਮ ਨਿਵਾਸਾ ॥
ਗੁਰ ਕਿਰਪਾ ਜਿਹ ਨਰ ਕਉ ਕੀਨੀ ਤਿਹ ਇਹ ਜੁਗਤਿ ਪਛਾਨੀ ॥
ਨਾਨਕ ਲੀਨ ਭਇਓ ਗੋਬਿੰਦ ਸਿਉ ਜਿਉ ਪਾਨੀ ਸੰਗਿ ਪਾਨੀ ॥[2]

---

[1] ਸ੍ਰੀ ਗੁਰੂ ਗ੍ਰੰਥ ਸਾਹਿਬ ਪੰਨਾ ੧੩੬੩
[2] ਉਹੀ ਪੰਨਾ ੬੩੩

# ਵੈਰਾਗ

ਗੁਰੂ ਤੇਗ ਬਹਾਦਰ ਜੀ ਮਹਾਰਾਜ ਦੀ ਬਾਣੀ ਦਾ ਪ੍ਰਧਾਨ ਸੁਰ ਵੈਰਾਗਮਈ ਹੈ। ਇਹ ਸੰਸਾਰ ਮਿਥਿਆ ਹੈ। ਬਾਦਰ ਕੀ ਛਾਈ ਹੈ। ਇਸ ਨਾਲ ਅਨੁਰਾਗ ਅਗਿਆਨਤਾ ਹੈ। ਇਸ ਮਹਾਨ ਸਚਾਈ ਨੂੰ ਵਾਰ ਵਾਰ ਦੱਸ ਕੇ ਭੁਲੇ ਭਟਕੇ ਮਾਨਵਾਂ ਨੂੰ ਸੁਚੇਤ ਕੀਤਾ ਤੇ ਆਖਿਆ ਹੈ ਵੈਰਾਗ ਗ੍ਰਹਿਣ ਕਰੋ। ਵੈਰਾਗ ਦਾ ਸਾਧਾਰਨ ਅਰਥ ਹੈ ਉਪਰਾਮਤਾ, ਉਦਾਸੀਨਤਾ ਅਤੇ ਨਿਰਲੇਪਤਾ। ਭਾਰਤੀ ਦਰਸ਼ਨ ਵਿਚ ਵੈਰਾਗ ਦੀ ਮਹਾਨਤਾ ਮੰਨੀ ਗਈ ਹੈ। ਵੈਰਾਗ ਕੀ ਹੈ? ਇਹ ਕਿਵੇਂ ਉਤਪੰਨ ਹੋ ਸਕਦਾ ਹੈ? ਇਸ ਦਾ ਸ਼ੁਧ-ਸਰੂਪ ਕੀ ਹੈ? ਗੁਰਮਤਿ ਦਾ ਵੈਰਾਗ ਕਿਹੋ ਜਿਹਾ ਹੈ? ਇਹਨਾਂ ਮਸਲਿਆਂ ਬਾਰੇ ਵਿਚਾਰ ਕਰਨੀ ਚਾਹੀਦੀ ਹੈ ਤਾਂਕਿ ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਵੈਰਾਗ ਦੇ ਸੰਕਲਪ ਬਾਰੇ ਕੁਝ ਸਮਝਿਆ ਜਾ ਸਕੇ।

ਭਾਈ ਕਾਹਨ ਸਿੰਘ ਨਾਭਾ ਅਨੁਸਾਰ 'ਵੈਰਾਗ : ਉਪਰਾਮਤਾ ਦਾ ਭਾਵ। ਲੋਕ ਪਰਲੋਕ ਦੇ ਵਿਸ਼ਿਆਂ ਨਾਲ ਪ੍ਰੀਤਿ ਨਾ ਹੋਣਾ।"[1] ਉਹਨਾਂ ਨੇ ਵੈਰਾਗ ਦੇ ਚਾਰ ਭੇਦ ਮੰਨੇ ਹਨ (੧) ਯਤਮਨ : ਸੰਸਾਰ ਨੂੰ ਦੁੱਖ ਰੂਪ ਜਾਣ ਕੇ ਸਾਧੂ ਸੇਵਾ ਦਵਾਰਾ ਪਰਮਾਰਥ ਦੀ ਪ੍ਰਾਪਤੀ ਦਾ ਯਤਨ। (੨) ਵਯਤਿਰੇਕ : ਵਿਚਾਰ ਨਾਲ ਹਾਨੀਕਾਰਕ ਪਦਾਰਥਾਂ ਦਾ ਤਿਆਗ ਅਤੇ ਲਾਭਦਾਇਕ ਦਾ ਗ੍ਰਹਣ। (੩) ਏਕੇਂਦ੍ਰਿਯ : ਇੰਦ੍ਰੀਆਂ ਦੇ ਭੋਗਾਂ ਤੋਂ ਗਲਾਨੀ ਕਰਕੇ ਮਨ ਵਿਚ ਸਾਰੇ ਇੰਦ੍ਰਯਾਂ ਨੂੰ ਲਯ ਕਰਨਾ। (੪) ਵਸ਼ੀਕਾਰ : ਮਨ ਅਜਿਹਾ ਕਾਬੂ ਕਰਨਾ ਕਿ ਪਦਾਰਥਾਂ ਵਲ ਜਾਣ ਦਾ ਕਦੇ ਸੰਕਲਪ ਹੀ ਨਾ ਫੁਰੇ।[2]

ਸ਼ੰਕਰਾਚਾਰੀਆ ਜੀ ਨੇ ਵੈਰਾਗ ਦੀ ਪਰਿਭਾਸ਼ਾ ਇਉਂ ਕੀਤੀ ਹੈ, ਦੇਹ ਤੋਂ ਲੈ ਕੇ ਬ੍ਰਹਮ ਤੱਕ ਜਿਤਨੇ ਭੋਗ ਪਦਾਰਥ ਹਨ ਉਹਨਾਂ ਲਈ ਘ੍ਰਿਣਾ, ਉਹਨਾਂ

---

[1] ਮਹਾਨ ਕੋਸ਼, ਪੰਨਾ ੯੩੨

[2] ਉਹੀ ਪੰਨਾ : ੯੩੨

ਪਦਾਰਥਾਂ ਦੇ ਦੇਖਣ ਸੁਣਨ ਲਈ ਘ੍ਰਿਣਾ ਇਸ ਦਾ ਨਾਮ ਵੈਰਾਗ ਹੈ ।[1]

ਯੋਗਦਰਸ਼ਨ ਵਿਚ ਵੈਰਾਗ ਦਾ ਬੜਾ ਮਹੱਤਵ ਮੰਨਿਆ ਹੈ। ਚਿਤ ਬ੍ਰਿਤੀਆਂ ਦੇ ਨਿਰੋਧ ਨੂੰ ਯੋਗ ਆਖਿਆ ਹੈ। ਇਸ ਨਿਰੋਧ ਲਈ ਉਪਾ ਹਨ : ਅਭਿਆਸ ਤੇ ਵੈਰਾਗ। ਹਰਿ ਕ੍ਰਿਸ਼ਨ ਦਾਸ ਗੋਇੰਦਕਾ ਜੀ ਲਿਖਦੇ ਹਨ ਕਿ ਚਿਤ ਬ੍ਰਿਤੀਆਂ ਦਾ ਪਰਵਾਹ ਪਰਮਪਰਾਗਤ ਸੰਸਕਾਰਾਂ ਦੀ ਸ਼ਕਤੀ ਸਦਕਾ ਸੰਸਾਰਿਕ ਭੋਗਾਂ ਵਲ ਚਲ ਰਿਹਾ ਹੈ। ਉਸ ਪ੍ਰਵਾਹ ਨੂੰ ਰੋਕਣ ਦਾ ਉਪਾ ਵੈਰਾਗ ਹੈ ਤੇ ਉਸਨੂੰ ਕਲਿਆਣ ਮਾਰਗ ਵਿਚ ਲੈ ਜਾਣ ਦਾ ਉਪਾ ਅਭਿਆਸ ਹੈ।[2]

ਯੋਗ ਦਰਸ਼ਨ ਅਨੁਸਾਰ ਦੇਖੇ ਤੇ ਸੁਣੇ ਹੋਏ ਵਿਸ਼ਾ ਵਿਕਾਰਾਂ ਤੋਂ ਪੂਰੀ ਤਰ੍ਹਾਂ ਤ੍ਰਿਸ਼ਨਾ-ਰਹਿਤ ਚਿਤ ਦੀ ਜੋ ਵਸੀਕਾਰ ਅਵਸਥਾ ਹੈ ਉਹ ਅਪਰ ਵੈਰਾਗ ਹੈ।[3] ਇਸ ਤੋਂ ਸਪਸ਼ਟ ਹੈ ਕਿ ਯੋਗ ਦਰਸ਼ਨ ਵਿਚ ਵੈਰਾਗ ਦੀ ਬਹੁਤ ਮਹਾਨਤਾ ਹੈ। ਵੈਰਾਗ ਪਰਮਾਰਥ ਦੀ ਪਹਿਲੀ ਪੌੜੀ ਹੈ।

ਸ੍ਰੀ ਕ੍ਰਿਸ਼ਨ ਜੀ ਗੀਤਾ ਵਿਚ ਅਰਜਨ ਨੂੰ ਉਪਦੇਸ਼ ਦਿੰਦਿਆਂ ਵੈਰਾਗ ਬਾਰੇ ਦੱਸਦੇ ਹਨ। ਉਹਨਾਂ ਦੇ ਮਹਾਂਬਚਨ ਹਨ, "ਜਿਸ ਸਮੇਂ ਤੇਰੀ ਬੁਧੀ ਮੋਹ-ਰੂਪੀ ਦਲ-ਦਲ ਨੂੰ ਪਾਰ ਕਰ ਜਾਵੇਗੀ, ਉਸ ਵੇਲੇ ਤੂੰ ਸੁਣੇ ਹੋਏ ਅਤੇ ਸੁਣਨ ਵਿਚ ਆਉਣ ਵਾਲੇ ਇਸ ਲੋਕ ਅਤੇ ਪਰਲੋਕ ਸਬੰਧੀ ਸਾਰੇ ਭੋਗਾਂ ਤੋਂ ਵੈਰਾਗ ਪ੍ਰਾਪਤ ਹੋ ਜਾਵੇਗਾ।[4] ਫਿਰ ਆਖਦੇ ਹਨ ਤੇ ਮਹਾਬਲੀ ! ਨਿਰਸੰਦੇਹ ਮਨ ਚੰਚਲ ਅਤੇ ਮੁਸ਼ਕਲ ਨਾਲ ਵਸ ਵਿਚ ਆਉਂਦਾ ਹੈ। ਹੇ ਅਰਜਨ ਇਹ ਅਭਿਆਸ ਤੇ ਵੈਰਾਗ ਨਾਲ ਵੱਸ ਹੋ ਜਾਂਦਾ ਹੈ।[5]

ਭਰਥਰੀ ਹਰਿ ਜੀ ਨੇ ਵੈਰਾਗ ਸ਼ਤਕ ਦੀ ਰਚਨਾ ਕੀਤੀ ਹੈ। ਉਹਨਾਂ ਦੀ ਸਾਰੀ ਰਚਨਾ ਦਾ ਸਾਰ ਹੈ ਕਿ ਇਹ ਇਸਤ੍ਰੀ ਇਹ ਮੋਹ ਮਾਇਆ ਭੋਗ ਆਦਿ ਸਭ ਕੂੜ ਹਨ। ਉਹਨਾਂ ਨੇ ਆਖਿਆ ਹੈ ਕਿ ਸਭ ਕੁਝ ਤਿਆਗ ਬਨ ਵਿਚ ਜਾ

---

[1] ਸੁਰਤਿ-ਸ਼ਬਦ ਵਿਚਾਰ—ਡਾ. ਬਲਬੀਰ ਸਿੰਘ ਪੰਨਾ ੯

[2] योग दर्शन : टीकाकार श्री हरि कृष्ण दास गोयन्दका : पृष्ठ : 25

[3] दर्शन संग्रह : डा. दीवान चन्द पृष्ठ : 74

[4] ਗੀਤਾ ੨/੫੨ :

[5] ਗੀਤਾ ੬/੩੫

ਵਸੇ। ਉਹਨਾਂ ਦੇ ਸ਼ਬਦਾਂ ਵਿਚ ਪਰਮਾਤਮਾਂ ਨਾਲ ਪਿਆਰ ਹੋਣਾ, ਮਨ ਵਿਚ ਜਨਮ-ਮਰਨ ਦਾ ਡਰ ਹੋਣਾ, ਸਬੰਧੀਆਂ ਨਾਲ ਪ੍ਰੇਮ ਨਾ ਹੋਣਾ, ਮਨ ਵਿਚ ਇਸਤ੍ਰੀ ਦੀ ਕਾਮਨਾ ਨਾ ਹੋਣਾ, ਇਕਾਂਤ ਸਥਾਨ ਵਿਚ ਇਕਲੇ ਬਨ ਵਿਚ ਰਹਿਣਾ—ਇਹ ਵੈਰਾਗ ਦੇ ਪੂਰਨ ਲੱਛਣ ਹਨ।[1]

ਉਪਰੋਕਤ ਵਿਚਾਰ ਤੋਂ ਸਪਸ਼ਟ ਹੋ ਗਿਆ ਹੈ ਕਿ ਦੁਨਿਆਵੀ ਹਰ ਪ੍ਰਕਾਰ ਦੇ ਭੋਗਾਂ ਲਈ ਮਨ 'ਚੋਂ ਤ੍ਰਿਸ਼ਨਾ ਮਾਰਨਾ ਹੀ ਵੈਰਾਗ ਹੈ। ਪਰ ਇਹ ਮਾਇਆ ਦਾ ਪਸਾਰਾ ਬੜਾ ਹੀ ਪਿਆਰਾ ਹੈ। ਹਰ ਇਕ ਵਿਅਕਤੀ ਇਸ ਦਲਦਲ ਵਿਚ ਬੁਰੀ ਤਰ੍ਹਾਂ ਜਕੜਿਆ ਹੋਇਆ ਹੈ। ਮੋਹ ਦਾ ਚਿਕੜ ਹੈ। ਮਾਇਆ ਦਾ ਜਾਲ ਹੈ। ਅਨੁਰਾਗ ਹੀ ਅਨੁਰਾਗ ਹੈ। ਵੈਰਾਗ ਕਿਵੇਂ ਪੈਦਾ ਹੋਵੇ ? ਇਸ ਦਿਸਦੇ ਵਸਦੇ ਦੀ ਅਸਲੀਅਤ ਨੂੰ ਕਿਵੇਂ ਜਾਣਿਆ ਜਾਵੇ ? ਉਪਰਾਮਤਾ ਕਿਵੇਂ ਆਵੇ ? ਇਸ ਬਾਰੇ ਵਿਚਾਰ ਕਰਦੇ ਹਾਂ। ਇਸ ਕਾਰਜ ਲਈ ਸਾਧਨ ਹਨ (1) ਸੰਸਾਰ ਦੇ ਪਦਾਰਥਾਂ ਬਾਰੇ ਵਿਚਾਰ ਕਰਕੇ ਮਨ ਨੂੰ ਸਮਝਾਉਣਾ ਕਿ ਇਹਨਾਂ ਵਿਚ ਸੁਖ ਕਿਥੇ ਹੈ ? ਕੀ ਇਹਨਾਂ ਦੀ ਪ੍ਰਾਪਤੀ ਨਾਲ ਸੰਤੁਸ਼ਟੀ ਮਿਲਦੀ ਹੈ ? ਨਹੀਂ ਸਗੋਂ ਹੋਰ ਭਟਕਣਾਂ ਵਧਦੀ ਤੁਰੀ ਜਾਂਦੀ ਹੈ। ਜਿੰਨਾ ਵਧ ਖਾਓ ਪੀਓ ਉਨੇ ਵਧ ਰੋਗ। ਇਹ ਸਭ ਅਸਤਿਯ ਵਸਤੂਆਂ ਹਨ। ਮਨ ਨੂੰ ਇਹਨਾਂ ਦੀ ਅਸਲੀਅਤ ਬਾਰੇ ਗਿਆਨ ਕਰਵਾਉਣ ਲਈ ਅਧਿਆਤਮਕ ਗ੍ਰੰਥਾਂ ਦਾ ਪਾਠ ਸੁਣਨ ਲਈ ਮਨਾਓ। ਫਿਰ ਮਨ ਇਹਨਾਂ ਤੋਂ ਆਪੇ ਹੀ ਹੌਲੀ ਹੌਲੀ ਮੂੰਹ ਮੋੜ ਲਵੇਗਾ। (2) ਦੁਨਿਆਵੀ ਦੁੱਖਾਂ ਨੂੰ ਦੇਖ ਕੇ ਉਹਨਾਂ ਦੀ ਮਾਰੂ ਭਿਆਨਕਤਾ ਨੂੰ ਜਾਣਨਾ ਤੇ ਮਨ ਨੂੰ ਦਸਣਾ ਕਿ ਇਹ ਜੋ ਸੁੱਖ ਹਨ ਛਿੰਨ ਭੰਗਰੇ ਹਨ। ਇਹ ਥਿਰ ਨਹੀਂ ਹਨ। ਹਰ ਚੀਜ਼ ਅੰਤ ਨੂੰ ਸਮਾਪਤ ਹੋ ਜਾਂਦੀ ਹੈ। ਜ਼ਿੰਦਗੀ ਥਿਰ ਨਹੀਂ ਹੈ। ਇਹ ਵੀ ਖਤਮ ਹੋ ਜਾਂਦੀ ਹੈ। ਸੂਰਜ ਵਲ ਵੇਖੋ। ਸਵੇਰੇ ਉਦਯ ਹੁੰਦਾ ਹੈ। ਸਿਖਰ ਤੇ ਪੁੱਜ ਜਾਂਦਾ ਹੈ ਤੇ ਫਿਰ ਢੱਲਦਾ ਢੱਲਦਾ ਅਸਤ ਹੋ ਜਾਂਦਾ ਹੈ। ਇਹੀ ਹਾਲ ਮਾਨਵ-ਜੀਵਨ ਦਾ ਹੈ। ਫਿਰ ਮਰਨ-ਦਿਵਸ ਨੂੰ ਯਾਦ ਰਖੋ। ਜਿਹਨਾਂ ਨੂੰ ਮੌਤ ਯਾਦ ਹੈ ਉਹ ਕਦੇ ਵੀ ਪਾਪ ਨਹੀਂ ਕਰਦੇ। ਜਿਹਨਾਂ ਨੂੰ ਇਹ ਸੰਸਾਰ ਮੁਸਾਫ਼ਰਖਾਨਾ ਜਾਪਿਆ ਹੈ ਉਹਨਾਂ ਨੇ ਵਿਸਥਾਰ ਕਰਨ ਦਾ ਖਿਆਲ ਛਡ ਦਿਤਾ ਤੇ ਹਰ ਵੇਲੇ ਪਰਮਾਤਮਾਂ ਦੇ ਦੇਸ਼ ਨੂੰ ਜਾਣ ਦੀ ਤਿਆਰੀ ਵਿਚ ਰਹੇ

---

[1] वैराग्य शतक : टीकाकार : बाबू हरिदास वैद्य पृष्ठ : 192

ਹਨ । ਮਨ ਨੂੰ ਆਖੋ ਪਾਪ ਕਰਨ ਵਾਲਿਆਂ ਦਾ ਹਾਲ ਬੁਰਾ ਹੁੰਦਾ ਹੈ। ਜਦੋਂ ਅੰਤ ਆਏਗਾ ਤਾਂ ਜਮ ਮਾਰ ਮਾਰ ਕੇ ਪਾਪਾਂ ਦੀ ਸਜ਼ਾ ਦਿੰਦੇ ਘੜੀਸਦੇ ਘੜੀਸਦੇ ਧਰਮਰਾਜ ਦੇ ਦਰਬਾਰ ਪੇਸ਼ ਕਰ ਦਿੰਦ ਹਨ । ਉਥੇ "ਪਾਪੀ ਕਰਮ ਕਮਾਮਦੇ ਕਰਦੇ ਹਾਏ ਹਾਏ ॥ ਨਾਨਕ ਜਿਉਂ ਮਾਖਨ ਮਧਾਨੀਆਂ ਤਿਉ ਮਥੈ ਧਰਮਰਾਇ ।" ਫਿਰ ਮਨ ਨੂੰ ਜਦੋਂ ਇਹ ਦ੍ਰਿੜ ਹੋ ਜਾਵੇਗਾ ਤਾਂ ਵੈਰਾਗਵਾਨ ਹੋ ਕੇ ਪਰਮਾਤਮਾਂ ਨੂੰ ਯਾਦ ਕਰੇਗਾ । (3) ਬੁਢੇਪੇ ਵਿਚ ਜਲ ਰਹੇ ਬਿਮਾਰ ਲੋਕਾਂ ਦਾ ਹਾਲ ਦੇਖੋ ਤੇ ਮਨ ਨੂੰ ਆਖੋ ਕਿ ਆਖਰ ਤੇਰਾ ਵੀ ਇਹੀ ਹਾਲ ਹੋਣਾ ਹੈ । ਹਸਪਤਾਲ 'ਚ ਜ਼ਰਾ ਚੱਕਰ ਲਾਓ । ਦੇਖੋ ਕਿੰਨੇ ਕਿੰਨੇ ਭਿਆਨਕ ਰੋਗਾਂ ਨੇ ਲੋਕਾਂ ਨੂੰ ਗ੍ਰਸਿਆ ਹੈ । ਇਉਂ ਮਨ ਪਾਪ ਕਰਨੋਂ ਹਟ ਜਾਵੇਗਾ ਤੇ ਵੈਰਾਗੀ ਬਣੇਗਾ । (4) ਸ਼ਮਸ਼ਾਨ-ਘਾਟ ਜਾ ਕੇ ਮਰੇ ਪਏ ਲੋਕਾਂ ਨੂੰ ਦੇਖੋ ਜਿਹਨਾਂ ਦੀਆਂ ਕੰਚਨ-ਦੇਹਾਂ ਨੂੰ ਚਿੱਖਾ ਤੇ ਰਖ ਕੇ ਜਲਾਇਆ ਜਾ ਰਿਹਾ ਹੈ । ਆਪ ਵੀ ਕਲਪਨਾ ਕਰੋ । ਆਖਰ ਸਾਰਿਆਂ ਦਾ ਇਹੀ ਹਾਲ ਹੋਣਾ ਹੈ । (5) ਨਾਥ ਪੰਥੀ ਤਾਂ ਆਪਣੇ ਮਨਾਂ ਵਿਚ ਅਰਥੀਆਂ ਰਖਦੇ ਹਨ ਤਾਂਕਿ ਉਹਨਾਂ ਨੂੰ ਸਦਾ ਮੌਤ ਯਾਦ ਰਹੇ । ਇਥੇ ਤਾਈਂ ਕਿ ਬਾਅਦ ਵਿਚ ਉਹ ਛੋਟੀਆਂ ਛੋਟੀਆਂ ਅਰਥੀਆਂ ਬਣਾ ਕੇ ਆਪਣੇ ਗਲ ਵਿਚ ਟੰਗ ਰਖਦੇ ਸਨ ਤਾਂਕਿ ਮੌਤ ਤਾਂ ਦਿਵਸ ਤੇ ਅਰਥੀ ਦੀ ਸਵਾਰੀ ਯਾਦ ਰਹੇ । (6) ਪੁਰਾਤਨ ਇਤਿਹਾਸ ਪੜ੍ਹਨਾ । ਜਿਸ ਤੋਂ ਪਤਾ ਲਗੇਗਾ ਕਿ ਸਿਕੰਦਰ, ਨਪੋਲੀਅਨ, ਹਿਟਲਰ ਵਰਗੇ ਬਹਾਦਰ, ਵਡੇ ਵਡੇ ਅਵਤਾਰ, ਪੀਰ, ਪੈਗੰਬਰ, ਸਭ ਆਖਰ ਮੌਤ ਸਾਹਮਣੇ ਗੋਡੇ ਟੇਕ ਗਏ ਤੇ ਮੰਨਾਂ ਤੂੰ ਸੋਚ ਤੇਰੀ ਹੈਸੀਅਤ ਕੀ ਹੈ ? ਫਿਰ ਵੈਰਾਗ ਉਤਪੰਨ ਹੋਵੇਗਾ । (7) ਵਡੇ ਵਡੇ ਖੰਡਰ, ਢੱਠੇ ਡਿਗੇ ਵਿਸ਼ਾਲ ਮਹਿਲ ਤੇ ਭਵਨਾਂ ਨੂੰ ਦੇਖ ਕੇ ਜਗਤ ਅਸਤਿ ਹੈ ਦਾ ਵਿਚਾਰ ਦ੍ਰਿੜ ਕਰੋ । ਫਿਰ ਵੈਰਾਗ ਹੋਵੇਗਾ । (8) ਵੈਰਾਗੀ ਸਾਧ ਜਨਾਂ ਗੁਰੂ ਪਿਆਰਿਆਂ ਨਾਲ ਮੇਲ ਮਿਲਾਪ । ਫਿਰ ਉਹ ਆਪਣੇ ਸ਼ੁਭ ਉਪਦੇਸ਼ ਨਾਲ ਵੈਰਾਗ ਦਾ ਉਪਦੇਸ਼ ਦੇਣਗੇ । (9) ਮਿਤ੍ਰ-ਸਬੰਧੀ ਇਸਤ੍ਰੀ-ਸੁਤ-ਮੀਤ-ਬੰਧਪ ਆਦਿ ਸਾਰੇ ਹੀ ਉਸ ਵੇਲੇ ਸਾਥੀ ਬਣ ਕੇ ਚਾਰੇ ਪਾਸੇ ਬੈਠੇ ਆਪਣਾ ਮਿਥਿਆ ਪਿਆਰ ਸਨੇਹ ਆਦਿ ਦਿਖਾਉਂਦੇ ਹਨ । ਪਰ ਜਦੋਂ ਜੀਵ ਤੇ ਬਿਪਤਾ ਪੈਂਦੀ ਹੈ ਤਾਂ ਛਡ ਦਿੰਦੇ ਹਨ । ਇਸ ਦੀਆਂ ਅਨੇਕਾਂ ਉਦਾਹਰਨਾਂ ਮਿਲ ਜਾਂਦੀਆਂ ਹਨ ਤੇ ਮਨ ਵਿਚ ਦ੍ਰਿੜ ਕਰਵਾਓ ਕਿ ਇਹ ਸਭ ਸਬੰਧੀ ਮਤਲਬ ਦੇ

ਹਨ। (10) ਕਲਪਨਾ ਕਰੋ ਕਿ ਇਸ ਵਿਸ਼ਾਲ ਬ੍ਰਹਿਮੰਡ ਵਿਚ ਮਾਨਵ ਇਕੱਲਾ ਹੈ। ਉਸ ਦਾ ਕੋਈ ਨਹੀਂ। ਫਿਰ ਪਰਮਾਤਮਾਂ ਚਿੱਤ ਆਵੇਗਾ ਤੇ ਵੈਰਾਗ ਉਤਪੰਨ ਹੋਵੇਗਾ। (11) ਇਹ ਗਲ ਮਨ ਨੂੰ ਸਮਝਾਓ ਕਿ ਅੰਤ ਇਕਲੇ ਹੀ ਇਹ ਸੰਸਾਰ ਛਡ ਕੇ ਧਰਮਰਾਜ ਪਾਸ ਜਾਣਾ ਪੈਣਾ ਹੈ ਜਿਥੇ ਜਮਾਂ ਦੇ ਡੰਡੇ ਇਕਲੇ ਹੀ ਸਹਿਣੇ ਪੈਂਦੇ ਹਨ। ਇਸ ਲਈ ਉਸ ਦੇਸ਼ ਲਈ ਤਿਆਰੀ ਕਰੋ ਤੇ ਨਾਮ ਦੀ ਭੇਟ ਲੈ ਕੇ ਉਥੇ ਪੁੱਜੋ ਤਾਂਕਿ ਪਰਮਾਤਮਾਂ ਦੇ ਦਰ ਤੇ ਮੁੱਖ ਉਜਲਾ ਰਹੇ। ਇਹ ਕੁਝ ਸਾਧਨ ਹਨ ਮਨ ਨੂੰ ਵੈਰਾਗਵਾਨ ਬਣਾਉਣ ਦੇ।

ਗੁਰਬਾਣੀ ਵਿਚ ਵੀ ਵੈਰਾਗ ਦਾ ਸੰਕਲਪ ਗੁਰੂ ਜੀ ਮਹਾਰਾਜ ਨੇ ਪੇਸ਼ ਕੀਤਾ ਹੈ। ਇਥੇ ਤਾਂ 'ਗੁਰਮੁਖ ਮਾਇਆ ਵਿਚ ਉਦਾਸੀ ਹੈ' ਤੇ ਵੈਰਾਗ ਵੀ ਵਾਹਿਗੁਰੂ ਆਪ ਹੀ ਮਾਨਵ ਦੇ ਮਨ ਵਿਚ ਪੈਦਾ ਕਰਦੇ ਹਨ। ਆਪਣੇ ਵਸ ਦੀ ਗੱਲ ਨਹੀਂ ਹੈ। ਫਿਰ ਵੈਰਾਗ ਨਾਲ ਹੀ ਪਰਮਾਤਮਾਂ ਦੀ ਪ੍ਰਾਪਤੀ ਹੋ ਜਾਂਦੀ ਹੈ ਤੇ ਜੀਵ ਵਾਹਿਗੁਰੂ ਵਿਚ ਸਮਾ ਜਾਂਦਾ ਹੈ। ਗੁਰੂ ਜੀ ਦੇ ਸ਼ਬਦਾਂ 'ਚ।

ਜਾ ਭਉ ਪਾਏ ਆਪਣਾ ਬੈਰਾਗੁ ਉਪਜੈ ਮਨਿ ਆਇ ॥
ਬੈਰਾਗੀ ਤੇ ਹਰਿ ਪਾਈਐ ਹਰਿ ਸਿਉ ਰਹੈ ਸਮਾਇ ॥[1]

ਅਸਲ 'ਚ ਗਲ ਹੈ ਕਿ ਜਿੰਨਾ ਚਿਰ ਮਾਨਵ ਦੁਨਿਆਵੀ ਪਦਾਰਥਾਂ ਕਨਕ-ਕਾਮਨੀ ਵਿਚ ਵਿਅਸਤ ਹੈ ਉਨ੍ਹਾਂ ਵਿਚ ਪਰਮਪੁਰਖ ਪਰਮਾਤਮਾਂ ਨੂੰ ਪਾ ਨਹੀਂ ਸਕਦਾ। ਕਾਰਨ ਹੈ ਕਿ ਉਥੇ ਮਨ ਦੀ ਸਾਂਝ ਹੈ। ਮਨ ਦੇ ਰਾਮ ਲੀਆ ਹੈ ਮੋਲਾ' ਨਾ ਕਿ ਦੁਨਿਆਵੀ ਧਨ ਮਾਇਆ ਦੇ ਕੇ। ਕੁਝ ਪਾਉਣ ਲਈ ਬਹੁਤ ਕੁਝ ਛੱਡਣਾ ਪੈਂਦਾ ਹੈ। ਪਰ ਗ੍ਰਹਿਸਤ ਵਿਚ ਵੈਰਾਗੀ ਬਣਨ ਦਾ ਉਪਦੇਸ਼ ਗੁਰੂ ਸਾਹਿਬ ਨੇ ਥਾਂ ਥਾਂ ਅੰਕਿਤ ਕੀਤਾ ਹੈ। ਗੁਰੂ ਨਾਨਕ ਦੇਵ ਜੀ ਮਹਾਰਾਜ ਭਰਥਰੀ ਜੋਗੀ ਨੂੰ ਦਸਦੇ ਹਨ ਕਿ ਅਸਲ ਵੈਰਾਗੀ ਉਹ ਹੈ ਜੋ ਆਪਣੇ ਮਨ ਨੂੰ ਪਰਮਾਤਮਾਂ ਵਲ ਲਗਾਉਂਦਾ ਹੈ ਤੇ ਸ੍ਰਿਸ਼ਟੀ ਦੇ ਮੂਲ ਵਾਹਿਗੁਰੂ ਦੀ ਜੋਤਿ ਦਸਮੇਂ ਦਵਾਰ ਵਿਚ ਟਿਕਾਉਂਦਾ ਹੈ। ਅਸਲ ਵੈਰਾਗੀ ਉਹ ਹੈ ਜਿਹੜਾ ਦੁਨਿਆਵੀ ਕਰਮ ਕਰਦਾ ਹੋਇਆ ਅੱਠੇ ਪਹਿਰ ਸਿਮਰਨ ਕਰਦਾ ਹੈ। ਗੁਰੂ ਜੀ ਦੇ ਸ਼ਬਦਾਂ 'ਚ :

ਸੋ ਬੈਰਾਗੀ ਕਿ ਉਲਟੇ ਬ੍ਰਹਮੁ ॥
ਗਗਨ ਮੰਡਲ ਮਹਿ ਰੋਪੈ ਥੰਮੁ ॥

---

[1] ਸ੍ਰੀ ਗੁਰੂ ਗ੍ਰੰਥ ਸਾਹਿਬ ਪੰਨਾ ੪੯੦।

ਅਹਿਨਸ ਅੰਤਰਿ ਰਹੈ ਧਿਆਨੁ ॥
ਤੇ ਬੈਰਾਗੀ ਸਤਿ ਸਮਾਨ ॥[1]

ਗੁਰਮਤਿ ਅਨੁਸਾਰ ਚਲਣ ਵਾਲਾ ਅਸਲ 'ਚ ਸੱਚਾ ਵੈਰਾਗੀ ਹੈ। ਗੁਰ ਉਪਦੇਸ਼ ਦ੍ਰਿੜ ਕਰਕੇ ਚਿੱਤ ਰਖ ਕੇ ਨਿੱਤ ਦੇ ਕਰਮ ਕਰਦਾ ਉਹ ਪਰਮਪੁਰਖ ਨੂੰ ਪ੍ਰਾਪਤ ਕਰ ਲੈਂਦਾ ਹੈ। ਭਾਈ ਸੰਤੋਖ ਸਿੰਘ ਜੀ ਅਨੁਸਾਰ :

ਜੀਵਨ ਜਾਂਕਾ ਧਰਮ ਹਿਤ ਚਲਨਾ ਗਰ ਕੀ ਰੀਤ ॥
ਭੋਜਨ ਜਾਂਕਾ ਦੇਹ ਹਿਤ ਰਹੈ ਵੈਰਾਗੀ ਮੀਤ ॥
ਜਯੋ ਰਾਹੀ ਪਰਦੇਸ ਜਾਇ ਨਿਤ ਮਾਰਗ ਕੀ ਆਸ ॥
ਤਯੋਂ ਆਤਮ ਹਿਤ ਆਚਰੈ ਰਹੀਏ ਚਿਤ ਉਦਾਸ ॥
ਸੁਨੈ ਸਖਾ ਚਿਤ ਲਾਇ ਕੈ ਚਲਨੇ ਕੇਰੀ ਪ੍ਰੀਤਿ ॥
ਮੋਹਿ ਤੋਹਿ ਸਭ ਚਲੈਂਗੇ ਚਲਨੁ ਨ ਕੋਈ ਰੀਤਿ ॥[2]

ਤੇ ਭਾਈ ਗੁਰਦਾਸ ਜੀ ਸਹਿਜ ਵੈਰਾਗ ਨੂੰ ਇਉਂ ਸਮਝਾਉਂਦੇ ਹਨ :

ਸਾਧ ਸੰਗਤਿ ਕਉ ਭਾਉ ਸਹਜੁ ਬੈਰਾਗ ਹੈ ॥
ਗੁਰਮੁਖ ਸਹਿਜ ਸੁਭਾਉ ਸੁਰਤਿ ਸੁ ਜਾਗੁ ਹੈ ॥
ਮਧੁਰ ਬਚਨ ਆਲਾਉ ਹਉਮੈ ਤਿਆਗ ਹੈ ॥[3]

ਸਿੱਖ ਧਰਮ ਵਿਚ ਤਾਂ "ਨਾਮਿ ਰਤੇ ਸਦਾ ਬੈਰਾਗੀ" ਦਾ ਸੰਕਲਪ ਥਾਂ ਥਾਂ ਤੇ ਗੁਰੂ ਜੀ ਦ੍ਰਿੜ ਕਰਾਉਂਦੇ ਹਨ। ਵੈਰਾਗ ਦਿਖਾਵਾ ਜਾਂ ਭੇਖ ਨਹੀਂ ਕਿ ਘਰ ਬਾਰ ਤਿਆਗ ਕੇ ਪਿੰਡੇ ਤੇ ਭਸਮ ਲਾ ਕੇ ਥਾਂ ਥਾਂ ਭਟਕਦੇ ਰਹੇ ਤੇ ਮਨ ਪਰਾਈ ਇਸਤ੍ਰੀ ਧਨ-ਪਦਾਰਥਾਂ, ਆਦਿ ਲਈ ਹਰ ਵੇਲੇ ਕਲਪਦਾ ਰਿਹਾ। ਅਸਲ ਵੈਰਾਗ ਦਾ ਸਵਾਸ ਸਵਾਸ ਪਰਮਾਤਮਾਂ ਨੂੰ ਯਾਦ ਰਖਣਾ ਹੈ। ਗੁਰੂ ਅਮਰਦਾਸ ਜੀ ਮਹਾਰਾਜ ਆਖਦੇ ਹਨ ਕਿ ਹੇ ਮੇਰੇ ਮਨ ਤੂੰ ਕਿਸ ਨੂੰ ਵੈਰਾਗ ਕਰਕੇ ਵਿਖਾ ਰਿਹਾ ਹੈਂ ? ਉਹ ਪਰਮਪੁਰਖ ਤਾਂ ਹਰ ਵੇਲੇ ਤੇਰੇ ਅੰਗ ਸੰਗ ਹੈ ਸੋ ਹਰ ਵੇਲੇ ਹਰਿ ਗੁਣ ਗਾ। ਇਸ ਲਈ ਪਖੰਡ ਤਿਆਗ ਕੇ ਵੈਰਾਗ ਕਰ, ਪਰਮਾਤਮਾਂ ਸਭ ਕੁਝ ਜਾਣਦਾ ਹੈ।

---

[1] ਸ੍ਰੀ ਗੁਰੂ ਗ੍ਰੰਥ ਸਾਹਿਬ ਪੰਨਾ ੯੫੩।

[2] ਗੁਰ ਪ੍ਰਤਾਪ ਸੂਰਜ ਰੁੱਤ ੫ ਅਧਿਆਇ ੧੫।

[3] ਵਾਰਾਂ ੧੩/੩।

ਕਿਉਂਕਿ ਉਹ ਹਰ ਥਾਂ ਤੇ ਹਜ਼ਾਰ ਹੈ। ਉਸ ਦਾ ਹੁਕਮ ਗੁਰੂ ਦਵਾਰਾ ਪਛਾਣਿਆ ਜਾ ਸਕਦਾ ਹੈ। ਤੇ ਜਿਹੜਾ ਪਰਮਾਤਮਾਂ ਦਾ ਹੁਕਮ ਪਛਾਣ ਲੈਂਦਾ ਹੈ ਉਸ ਨੂੰ ਸਮਸਤ ਸੁਖ ਪ੍ਰਾਪਤ ਹੋ ਜਾਂਦੇ ਹਨ। ਸੋ ਅਸਲ ਵੈਰਾਗ ਤਾਂ ਅਨਦਿਨ ਪਰਮਾਤਮਾਂ ਨਾਲ ਲਿਵ ਲਾਉਣਾ ਹੈ। ਗੁਰੂ ਜੀ ਦੇ ਸ਼ਬਦਾਂ ਵਿਚ :

ਮੇਰੇ ਮਨ ਬੈਰਾਗੀਆ ਤੂੰ ਬੈਰਾਗੁ ਕਰਿ ਕਿਸੁ ਦਿਖਾਵਹਿ ॥
ਹਰਿ ਸੋਹਿਲਾ ਤਿਨ ਸਦ ਸਦਾ ਜੋ ਹਰਿ ਗੁਣ ਗਾਵਹਿ ॥
ਕਰਿ ਬੈਰਾਗੁ ਤੂੰ ਛੋਡਿ ਪਾਖੰਡੁ ਸੋ ਸਹੁ ਸਭੁ ਕਿਛੁ ਜਾਣਏ ॥
ਜਲਿ ਥਲਿ ਮਹੀਅਲਿ ਏਕੋ ਸੋਈ ਗੁਰਮੁਖਿ ਹੁਕਮੁ ਪਛਾਣਏ ॥
ਜਿਨਿ ਹੁਕਮੁ ਪਛਾਤਾ ਹਰੀ ਕੇਰਾ ਸੋਈ ਸਰਬ ਸੁਖ ਪਾਵਏ ॥
ਇਵ ਕਹੈ ਨਾਨਕੁ ਸੋ ਬੈਰਾਗੀ ਅਨਦਿਨੁ ਹਰਿ ਲਿਵ ਲਾਵਏ ॥[1]

ਸੋ ਸਿਖ ਲਈ ਵੈਰਾਗ ਘਰ ਬਾਰ ਦਾ ਤਿਆਗ ਨਹੀਂ ਸਗੋਂ ਅੱਠੇ ਪਹਿਰ ਵਾਹਿਗੁਰੂ-ਸਤਿਗੁਰੂ ਦੀ ਯਾਦ ਹੈ। ਇਹ ਆਪਣੇ ਆਪ ਵਿਚ ਨਵਾਂ ਵਿਚਾਰ ਹੈ। ਨਵਾਂ ਸੰਕਲਪ ਹੈ।



ਗੁਰੂ ਤੇਗ ਬਹਾਦਰ ਜੀ ਦੀ ਬਾਣੀ ਵਿਚ ਥਾਂ ਥਾਂ ਵੈਰਾਗਮਈ ਸ਼ਬਦ ਸਾਨੂੰ ਮਿਲਦੇ ਹਨ ਜਿਥੇ ਜੀਵਨ-ਯਥਾਰਥ ਨੂੰ ਸਾਡੇ ਮੂੜ੍ਹ-ਲੋਕਾਂ ਲਈ ਖੋਲ੍ਹ ਕੇ ਸਮਝਾਇਆ ਹੈ। ਗੁਰੂ ਸਾਹਿਬ ਨੇ ਕਈ ਢੰਗ ਵਰਤੇ ਹਨ ਜਿਹਨਾਂ ਨਾਲ ਇਹ ਮੂੜ ਤੇ ਮੂਰਖ ਮਨ ਮੋਹ-ਮਾਇਆ ਦੇ ਜਾਲ ਨੂੰ ਤੋੜ ਕੇ ਵੈਰਾਗੀ ਬਣ ਜਾਵੇ ਤੇ ਪਰਮਪਦ ਨੂੰ ਪ੍ਰਾਪਤ ਕਰਨ ਲਈ ਤੁਰ ਪਏ।

ਪਹਿਲੀ ਗਲ ਹੈ ਕਿ ਮਾਨਵ ਨੂੰ ਆਪਣੇ ਸਰੀਰ ਨਾਲ ਬੜਾ ਮੋਹ ਹੈ। ਇਸ ਤੇ ਬੜਾ ਹੀ ਮਾਣ ਹੈ। ਇਸ ਨੂੰ ਆਪਣਾ ਮੰਨੀ ਬੈਠਾ ਹੈ। ਗੁਰੂ ਜੀ ਸਮਝਾਉਂਦੇ ਹਨ ਕਿ ਇਹ ਸਰੀਰ ਤਾਂ ਬਿਨਸ ਜਾਣਾ ਹੈ। ਜਵਾਨੀ ਨੇ ਨਹੀਂ ਰਹਿਣਾ। ਬਾਲਪਨ ਨੂੰ ਜਵਾਨੀ ਨੇ ਖਾ ਲਿਆ ਹੈ। ਜਵਾਨੀ ਨੂੰ ਬੁਢਾਪੇ ਨੇ ਖਾ ਲੈਣਾ ਹੈ ਤੇ ਬੁਢਾਪੇ ਨੂੰ ਕਾਲ ਨੇ ਨਿਗਲ ਜਾਣਾ ਹੈ। ਇਹ ਦੇਹ ਦਾ ਮਾਣ ਕੂੜਾ ਹੈ। ਅਜਿਹੇ ਵਿਚਾਰ ਥਾਂ ਥਾਂ ਅੰਕਿਤ ਹਨ ਜਿਵੇਂ :

ਝੂਠਾ ਤਨੁ ਸਾਚਾ ਕਰਿ ਮਾਨਿਓ ਜਿਉ ਸੁਪਨਾ ਰੈਨਾਈ ॥ (ਗਉੜੀ)

---

[1] ਸ੍ਰੀ ਗੁਰੂ ਗ੍ਰੰਥ ਸਾਹਿਬ ਪੰਨਾ ੪੪੦।

ਜੋ ਤਨੁ ਉਪਜਿਆ ਸੰਗ ਹੀ ਸੋ ਭੀ ਸੰਗ ਨਾ ਹੋਇਆ ॥ (ਤਿਲੰਗ)
ਅਸਥਿਰੁ ਜੋ ਮਾਨਿਓ ਦੇਹ ॥ ਸੋ ਤਉ ਤੇਰਉ ਹੋਇ ਹੈ ਖੇਹ ॥(ਜੈਜਾਵੰਤੀ)
ਗਰਬ ਕਰਤੁ ਹੈ ਦੇਹ ਕੋ ਬਿਨਸੈ ਛਿਨ ਮੈ ਮੀਤ (ਸਲੋਕ) ਆਦਿ

ਦੂਜੀ ਗਲ ਹੈ ਕਿ ਮਾਨਵ ਨੂੰ ਆਪਣੇ ਸਬੰਧੀਆਂ ਨਾਲ ਬੜਾ ਮੋਹ ਹੈ। ਇਹਨਾਂ ਦੀ ਸਾਂਝ ਹੀ ਪਰਮਾਤਮਾ ਵਲ ਰੋਕ ਹੈ। ਪਰ ਮਾਨਵ ਸਮਝਦਾ ਨਹੀਂ। ਉਹ ਆਪਣੀ ਇਸਤਰੀ, ਪੁੱਤਰ, ਕਲੱਤਰ, ਮਾਪੇ, ਭੈਣਾ, ਭਰਾ ਤੇ ਹੋਰ ਸਬੰਧੀਆਂ ਨੂੰ ਆਪਣਾ ਸਮਝਦਾ ਹੈ। ਪਰ ਇਹ ਅਸਲ ਵਿਚ ਭਰਮ ਹੈ। ਕਬੀਰ ਜੀ ਆਖਦੇ ਹਨ :

ਪੂਤ੍ਰ ਕਲਤ੍ਰ ਲਛਮੀ ਮਾਇਆ

ਇਨ ਤੇ ਕਹੁ ਕਵਨੈ ਸੁਖੁ ਪਾਇਆ ?

ਮਹਾਤਮਾ ਬੁੱਧ ਜੀ ਦੇ ਵਿਚਾਰ ਵੀ ਅਜਿਹੇ ਹਨ, "ਇਹ ਮੇਰੇ ਪੁਤਰ ਹਨ, ਇਹ ਮੇਰੀ ਦੌਲਤ ਹੈ, ਅਜਿਹੇ ਵਿਚਾਰਾਂ ਨਾਲ ਮਨੁੱਖ ਦੁੱਖੀ ਹੁੰਦਾ ਰਹਿੰਦਾ ਹੈ। ਉਸ ਦਾ ਆਪਾ ਵੀ ਆਪਣਾ ਨਹੀਂ। ਪੁੱਤਰ ਤੇ ਦੌਲਤ ਉਸ ਦੇ ਕਿਵੇਂ ਬਣ ਸਕਦੇ ਹਨ ?[1] ਇਹ ਸਾਰੇ ਸਬੰਧੀ ਆਪਣੇ ਸੁਆਰਥ ਕਰਕੇ ਜਾਂ ਅਗਿਆਨ ਵੱਸ ਮਾਨਵ ਨਾਲ ਸਾਂਝ ਬਣਾਈਂ ਬੈਠੇ ਹਨ। ਪਰ ਦੁੱਖ ਵਿਚ ਸਾਥ ਛੱਡ ਜਾਂਦੇ ਹਨ। ਆਖਰ ਜਦੋਂ ਮੌਤ ਦਾ ਡੰਕਾ ਵੱਜਦਾ ਹੈ ਤਾਂ ਕੋਈ ਵੀ ਸਹਾਈ ਨਹੀਂ ਹੁੰਦਾ। ਜਮ ਆ ਕੇ ਪ੍ਰਾਣੀ ਨੂੰ ਘੇਰ ਲੈਂਦੇ ਹਨ। ਮਾਨਵ ਬੇਵਸ ਹੋਇਆ ਤੁਰ ਪੈਂਦਾ ਹੈ। ਉਥੇ ਹੁਣ ਉਸ ਦਾ ਕੋਈ ਸਹਾਈ ਨਹੀਂ, ਮਰਿਆਂ ਨਾਲ ਕੌਣ ਮਰਦਾ ਹੈ ? ਕੋਈ ਨਹੀਂ। ਇਹ ਤਾਂ ਸਭ ਜੀਵਦਿਆਂ ਦੀਆਂ ਗਲਾਂ ਸਨ। ਜਦੋਂ ਪ੍ਰਾਣੀ ਮਰ ਜਾਂਦਾ ਹੈ ਤਾਂ ਘਰ ਦੀ ਨਾਰ ਵੀ ਪ੍ਰੇਤ ਪ੍ਰੇਤ ਕਰਦੀ ਪਰ੍ਹੇ ਹੋ ਜਾਂਦੀ ਹੈ ਤੇ ਦੋ ਪਲ ਵੀ ਦੇਹ ਨੂੰ ਘਰ ਵਿਚ ਕੋਈ ਰਖਣ ਨੂੰ ਤਿਆਰ ਨਹੀਂ ਹੁੰਦਾ ? ਇਹ ਹੈ ਇਸ ਸੰਸਾਰ ਦਾ ਮੋਹ। ਗੁਰੂ ਜੀ ਮਨ ਨੂੰ ਸਮਝਾਉਂਦੇ ਹਨ ਕਿ ਮਨਾ ਇਸ ਜਗਤ ਵਿਚ ਕੋਈ ਮਿਤਰ ਨਹੀਂ। ਕੋਈ ਸਬੰਧੀ ਨਹੀਂ। ਇਹ ਜੀਵ ਇਕਲਾ ਹੀ ਆਇਆ ਹੈ ਤੇ

---

[1] ਗੁਰੂ ਨਾਨਕ ਯੁਗ ਜੀਵਨ ਤੇ ਉਪਦੇਸ : ਸੇਂਟ ਗੁਰਮੁਖਿ ਨਿਹਾਲ ਸਿੰਘ ਪੰਨਾ ੧੭੪।

ਇਕਲਾ ਹੀ ਜਾਵੇਗਾ। ਇਹ ਵਿਚਾਰ ਦ੍ਰਿੜ ਹੋ ਜਾਣ ਨਾਲ ਵੈਰਾਗ ਆਪੇ ਹੀ ਉਪਜ ਪੈਂਦਾ ਹੈ। ਗੁਰੂ ਜੀ ਨੇ ਥਾਂ ਥਾਂ ਤੇ ਸਾਨੂੰ ਸੁਚੇਤ ਕੀਤਾ ਹੈ। ਉਹਨਾਂ ਦੇ ਸ਼ਬਦਾਂ ਵਿਚ :

ਜੋ ਤਨੁ ਤੈ ਅਪਨੋ ਕਰ ਮਾਨਿਓ ਅਰੁ ਸੁੰਦਰ ਗ੍ਰਿਹ ਨਾਰੀ ॥
ਇਨ ਮੈਂ ਕਛੁ ਤੇਰੋ ਰੇ ਨਾਹਨਿ ਦੇਖੋ ਸੋਚ ਬਿਚਾਰੀ ॥ (ਗਉੜੀ)
... ... ... ...
ਸਭਿ ਕਿਛੁ ਜੀਵਤ ਕੋ ਬਿਵਹਾਰ ॥
ਮਾਤ ਪਿਤਾ ਭਾਈ ਸੁਤ ਬੰਧਪ ਅਰੁ ਫੁਨਿ ਗ੍ਰਿਹ ਕੀ ਨਾਰਿ ॥ਰਹਾਉ॥
ਤਨ ਤੇ ਪ੍ਰਾਨ ਹੋਤ ਜਬ ਨਿਆਰੇ ਟੇਰਤ ਪ੍ਰੇਤ ਪੁਕਾਰਿ ॥
ਆਧ ਘਰੀ ਕੋਊ ਨਹਿ ਰਾਖੈ ਘਰਿ ਤੇ ਦੇਤ ਨਿਕਾਰਿ ॥ (ਦੇਵ ਗੰਧਾਰੀ)
... ... ... ...
ਜਗਤ ਮੈਂ ਝੂਠੀ ਦੇਖੀ ਪ੍ਰੀਤਿ ॥
ਅਪਨੇ ਹੀ ਸੁਖ ਸਿਉ ਸਭ ਲਾਗੇ ਕਿਆ ਦਾਰਾ ਕਿਆ ਮੀਤ ॥
ਮੇਰਉ ਮੇਰਉ ਸਭੈ ਕਹਤ ਹੈ ਹਿਤ ਸਿਉ ਬਾਧਿਓ ਚੀਤ ॥
ਅੰਤ ਕਾਲਿ ਸੰਗੀ ਨਹ ਕੋਊ ਇਹ ਅਚਰਜ ਹੈ ਰੀਤ ॥ (ਦੇਵ ਗੰਧਾਰੀ)
... ... ... ...
ਘਰ ਕੀ ਨਾਰਿ ਬਹੁਤੁ ਹਿਤ ਜਾ ਸਿਉ ਸਦਾ ਰਹਤ ਸੰਗ ਲਾਗੀ ॥
ਜਬ ਹੀ ਹੰਸ ਤਜੀ ਇਹ ਕਾਂਇਆ ਪ੍ਰੇਤ ਪ੍ਰੇਤ ਕਰ ਭਾਗੀ ॥ (ਸੋਰਠ)
... ... ...
ਧਨ ਦਾਰਾ ਸੰਪਤਿ ਸਗਲ ਜਿਨਿ ਅਪੁਨੀ ਕਰਿ ਮਾਨਿ ॥
ਇਨ ਮੈ ਕਛੁ ਸੰਗੀ ਨਹੀ ਨਾਨਕ ਸਾਚੀ ਜਾਨ (ਸਲੋਕ) ਆਦਿ

ਇਹਨਾਂ ਵਿਚਾਰਾਂ ਨੂੰ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਆਪਣੀ ਬਾਣੀ ਵਿਚ ਬਹੁਤ ਸੁੰਦਰ ਸ਼ਬਦਾਂ ਵਿਚ ਅੰਕਿਤ ਕੀਤਾ ਹੈ ਤੇ ਉਪਦੇਸ਼ ਦਿੱਤਾ ਹੈ ਕਿ ਮਨ ਬਉਰੇ ਪਰਮਾਤਮਾ ਦਾ ਨਾਮ ਸਿਮਰ ਕਿਉਂਕਿ ਆਖਰ ਜਦੋਂ ਮੌਤ ਨੇ ਆ ਕੇ ਘੇਰਾ ਪਾਉਣਾ ਹੈ ਤਾਂ ਸਿਵਾਏ ਪਰਮਾਤਮਾਂ ਦੇ ਨਾਮ ਦੇ ਕਿਸੇ ਨੇ ਵੀ ਸਾਥ ਨਹੀਂ ਦੇਣਾ। ਜਮਾਂ ਦੀਆਂ ਚੋਟਾਂ ਤੋਂ ਸਿਰਫ ਸਿਮਰਨ ਤੇ ਸ਼ੁਭ ਕਰਮ ਹੀ ਬਚਾਉਣਗੇ। ਉਹਨਾਂ ਦੇ ਸ਼ਬਦਾਂ ਵਿਚ :

ਤੋ ਤਨਿ ਤਿਆਗਤ ਹੀ ਸੁਨ ਕੇ ਜੜ ਪ੍ਰੇਤ ਬਖਾਨ ਤ੍ਰਿਯ ਭਜਿ ਜੈ ਹੈਂ ॥
ਪੁਤ੍ਰ ਕਲਿਤ੍ਰ ਸੁਮਿਤ੍ਰ ਸਖਾ ਇਹ ਬੇਗ ਨਿਕਾਰਹੁ ਆਇਸੁ ਦੈ ਹੈਂ ॥
ਭਉਨ ਭੰਡਾਰ ਧਰਾ ਗੜ ਜੇਤਕ ਛਾਡਤ ਪ੍ਰਾਨ ਬਿਗਾਨ ਕਹੈ ਹੈਂ ॥
ਚੇਤ੍ਰ ਰੇ ਚੇਤ੍ਰ ਅਚੇਤ੍ਰ ਮਹਾ ਪਸੁ ਅੰਤ ਕੀ ਬਾਰ ਇਕਲੋ ਹੀ ਜੈ ਹੈਂ ॥ [1]
(੩੩ ਸਵਈਏ)

ਬੈਠੀ ਘਰ ਮਾਂਹਿ ਤੇਰੇ ਜਾਨਤ ਸਨੇਹੀ ਮੇਰੇ
ਦਾਰਾ ਸੁੱਤ ਵਿੱਤ ਤੇਰੇ ਖੋਂਸਿ ਖੋਂਸਿ ਖਾਇਗੇ ॥
ਔਰਹੁ ਕੁਟੰਬੀ ਲੋਗ ਲੂਟੇ ਚਹੂੰ ਔਰ ਹੀ ਤੇ,
ਮੀਠੀ ਮੀਠੀ ਬਾਤ ਕਹਿ ਤੋਂਸ ਲਪਟਾਏਗੇ ॥
ਸੰਕਟ ਪਰੇਗੋ ਜਬ ਕੋਈ ਨਹੀਂ ਤੇਰਾ,
ਤਬ ਅੰਤ ਹੀ ਕਠਿਨ ਬਾਕੀ ਬੇਰ ਉੱਠਿ ਜਾਏਗੇ ॥
ਸੁੰਦਰ ਰਹਿਤ ਤਾਂ ਤੇ ਝੂਠਾਂ ਹੀ
ਪਰਪੰਚ ਸਬ ਸਪਨੇ ਕੀ ਨਿਆਈ ਜਹ ਦੇਖਤ ਬਿਲਾਏਗੇ ॥

ਇਹ ਜਗਤ ਅਸਥਿਰ ਹੈ । ਪਲ ਪਲ ਮਗਰੋਂ ਬਦਲਦਾ ਰਹਿੰਦਾ ਹੈ । ਸਭ ਚੀਜ਼ਾਂ ਜੋ ਦਿਸਦੀਆਂ ਹਨ ਨਾਸ਼ਵੰਤ ਹਨ । ਜਗਤ ਸੁਪਨਾ ਹੈ । ਸੁਪਨੇ ਦੀ ਅਸਲੀਅਤ ਕੀ ਹੈ ? ਕੁਝ ਵੀ ਨਹੀਂ । ਇਹ ਸਭ ਛਿਨ ਭੰਗਰੀਆਂ ਥੁੜ-ਜੀਵੀ ਸਚਾਈਆਂ ਹਨ । ਬਦਲ ਦੀ ਛਾਂ ਵਾਂਗ । ਇਹ ਰੇਤ ਦੀ ਕੰਧ ਹੈ । ਪਾਣੀ ਦਾ ਬੁਲਬੁਲਾ ਹੈ । ਕਾਲ ਬੜਾ ਬਲੀ ਹੈ । "ਰਾਜਾ ਪਰਜਾ ਸਗ ਕਰ ਮਾਰੈ ਐਸੋ ਕਾਲ ਬਲੀ ਰੇ" ਮਨਾ ਕੁਝ ਸਮਝ ? ਕਿਉਂ ਇਸ ਸਭ ਕੁਝ ਨੂੰ ਥਿਰ ਮੰਨੀ ਬੈਠਾ ਹੈਂ ਤੇ ਮਨ ਨੂੰ ਜਦੋਂ ਇਹਨਾਂ ਅਸਲੀਅਤਾਂ ਦਾ ਪਤਾ ਲੱਗੇਗਾ ਤਾਂ ਉਹ ਵੈਰਾਗਵਾਨ ਹੋ ਕੇ ਆਪਣਾ ਮੂੰਹ ਦੁਨੀਆਂ ਵਲੋਂ ਹਟਾ ਕੇ ਅਕਾਲ ਪੁਰਖ ਵਲ ਕਰ ਲਵੇਗਾ । ਸਾਹਿਬ ਗੁਰੂ ਤੇਗ ਬਹਾਦਰ ਜੀ ਆਪਣੀ ਬਾਣੀ ਵਿਚ ਜਗ ਦੀ ਅਸਥਿਰਤਾ ਬਾਰੇ ਇਉਂ ਅੰਕਿਤ ਕਰਦੇ ਹਨ :

ਜੋ ਦੀਸੈ ਸੋ ਸਗਲ ਬਿਨਾਸੈ ਜਿਉ ਬਾਦਰ ਕੀ ਛਾਈ ॥
ਜਨ ਨਾਨਕ ਜਗ ਜਾਨਿਓ ਮਿਥਿਆ ਰਹਿਓ ਰਾਮ ਸਰਨਾਈ ॥ (ਗਉੜੀ)

---

[1] ਅਜਿਹੇ ਵਿਚਾਰ ਮਹਾਤਮਾ ਸੁੰਦਰ ਦਾਸ ਜੀ ਆਪਣੀ ਬਾਣੀ ਵਿਚ ਅੰਕਿਤ ਕਰਦੇ ਹਨ :

ਮ੍ਰਿਗ ਤ੍ਰਿਸ਼ਨਾ ਜਿਉ ਰਚਨਾ ਯਹ ਦੇਖਹੁ ਰਿਦੈ ਬਿਚਾਰਿ ॥ (ਦੇਵ ਗੰਧਾਰੀ)
ਸਗਲ ਜਗਤ ਹੈ ਜੈਸੇ ਸੁਪਨਾ ਬਿਨਸਤ ਲਗਤ ਨਾ ਬਾਰ ॥ (ਸੋਰਠ)
ਇਹ ਜਗੁ ਹੈ ਸੰਪਤਿ ਸੁਪਨੇ ਕੀ ਦੇਖ ਕਹਾ ਐਡਾਨੋ ॥ (ਬਸੰਤ ਹਿੰਡੋਲ)
ਇਹ ਜਗੁ ਧੂਹੇ ਕਾ ਪਹਾਰ ॥
ਤੈ ਸਾਚਾ ਮਾਨਿਆ ਕਿਹ ਬਿਚਾਰਿ ॥ (ਬਸੰਤ)

ਪਰ ਉਪਰੋਕਤ ਵਿਚਾਰ ਦਾ ਇਹ ਭਾਵ ਨਹੀਂ ਹੈ ਕਿ ਸਾਰੇ ਸਕੇ ਸਬੰਧੀ ਜਗਤ ਤੇ ਸਰੀਰ ਆਦਿ ਨਾਲ ਨਫ਼ਰਤ ਕਰੋ । ਅਸਲ 'ਚ ਗੁਰੂ ਸਾਹਿਬ ਇਹ ਆਖਦੇ ਹਨ ਕਿ ਇਹਨਾਂ ਸਬੰਧਾਂ ਤੇ ਵਸਤੂਆਂ ਦੇ ਯਥਾਰਥ ਨੂੰ ਸਮਝ 'ਗ੍ਰਿਹਿ ਮਹਿ ਉਦਾਸ' ਰਹਿਣਾ ਹੀ ਸਿਖੀ ਹੈ । ਛਡਣੇ ਤਾਂ ਵਿਸ਼ੇ ਵਿਕਾਰ ਹਨ ਨਾ ਕਿ ਜਗਤ । ਗੁਰੂ ਸਾਹਿਬ ਨੇ ਇਸ ਵਿਚਾਰ ਨੂੰ ਬੜੇ ਹੀ ਸੁੰਦਰ ਸ਼ਬਦਾਂ ਵਿਚ ਅੰਕਿਤ ਕੀਤਾ ਹੈ :

ਜਿਹਿ ਬਿਖਿਆ ਸਗਲੀ ਤਜੀ ਲੀਓ ਭੇਖ ਬੈਰਾਗ ॥
ਕਹੁ ਨਾਨਕ ਸੁਨ ਰੇ ਮਨਾ ਤਿਹ ਨਰ ਮਾਥੇ ਭਾਗ ॥ (ਸਲੋਕ ੧੭)
ਜਹਿ ਮਾਇਆ ਮਮਤਾ ਤਜੀ ਸਭ ਤੇ ਭਇਓ ਉਦਾਸ ।
ਕਹੁ ਨਾਨਕ ਸੁਨ ਰੇ ਮਨਾ ਤਿਹ ਘਟਿ ਬ੍ਰਹਮ ਨਿਵਾਸ ॥ (ਸਲੋਕ ੧੯)

ਸੋ ਸਿੱਖੀ ਵਿਚ ਵੈਰਾਗ ਸੰਸਾਰ ਵਿਚ ਰਹਿੰਦਿਆਂ ਉਦਾਸ ਰਹਿਣ ਦਾ ਨਾਮ ਹੈ । ਰਾਜਾ ਜਨਕ ਵਾਂਗ 'ਗੁਰਮੁਖ ਮਾਇਆ ਵਿਚ ਉਦਾਸੀ' ਗੁਰਸਿਖ ਸੰਸਾਰ ਵਿਚ ਰਹਿੰਦਾ ਹੋਇਆ ਵੀ ਨਿਰਲੇਪ ਹੈ । ਉਸ ਦਾ ਮਨ ਇਹਨਾਂ ਪਦਾਰਥਾਂ ਨੂੰ ਭੋਗਦਿਆਂ ਵੀ ਗੁਰਚਰਨਾਂ ਵਿਚ ਜੁੜਿਆ ਰਹਿੰਦਾ ਹੈ । ਇਸ ਮਹਾਨ ਆਦਰਸ਼ ਨੂੰ ਪਰਮਪੁਰਖ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਆਪਣੀ ਬਾਣੀ ਵਿਚ ਬੜੇ ਹੀ ਸੁੰਦਰ ਸ਼ਬਦਾਂ ਵਿਚ ਅੰਕਿਤ ਕੀਤਾ ਹੈ :

ਜੈਸੇ ਜਲ ਮਹਿ ਕਮਲੁ ਨਿਰਾਲਮੁ ਮੁਰਗਾਈ ਨੈਸਾਣੇ ॥
ਸੁਰਤਿ ਸਬਦਿ ਸਾਗਰੁ ਤਰੀਐ ਨਾਨਕ ਨਾਮ ਵਖਾਣੈ ॥
ਰਹਹਿ ਇਕਾਂਤਿ ਏਕੋ ਮਨ ਵਸਿਆ ਆਸਾ ਮਹਿ ਨਿਰਾਸੋ ॥
ਅਗਮੁ ਅਗੋਚਰ ਦੇਖ ਦਿਖਾਏ ਨਾਨਕ ਤਾਕਾ ਦਾਸੋ ॥[1]

---

[1] ਸ੍ਰੀ ਗੁਰੂ ਗ੍ਰੰਥ ਸਾਹਿਬ ਪੰਨਾ ੯੩੮ ।

ਭਾਵ ਜਿਵੇਂ ਪਾਣੀ ਵਿਚ ਰਹਿੰਦਿਆਂ ਕੰਵਲ ਦਾ ਫੁੱਲ ਉਸ ਤੋਂ ਨਿਰਲੇਪ ਹੈ ਜਿਵੇਂ ਦਰਿਆ ਵਿਚ ਤਾਰੀਆਂ ਲਾਉਂਦੀ ਮੁਰਗਾਬੀ ਦੇ ਖੰਭ ਨਹੀਂ ਭਿਜਦੇ ਇਸੇ ਤਰ੍ਹਾਂ ਅਸੀਂ ਸੰਸਾਰ ਰੂਪੀ ਸਾਗਰ ਵਿਚ ਰਹਿੰਦਿਆਂ ਗੁਰ-ਸ਼ਬਦਿ ਨਾਲ ਸੁਰਤਿ ਜੋੜ ਕੇ ਡਰਾਉਣ ਵਾਲਾ ਭਵ-ਸਾਗਰ ਪਾਰ ਕਰ ਸਕਦੇ ਹਾਂ। ਜਿਹੜਾ ਮਾਨਵ ਸੰਸਾਰ ਵਿਚ ਰਹਿੰਦਾ ਹੋਇਆ ਵੀ ਇਕਾਂਤ ਦਾ ਅਨੰਦ ਮਾਣ ਸਕਦਾ ਹੈ, ਜਿਹੜਾ ਪਦਾਰਥਾਂ ਵਿਚ ਰਹਿੰਦਿਆਂ ਵੀ ਉਹਨਾਂ ਤੋਂ ਨਿਰਾਸ਼ ਹੈ ਤੇ ਪਰਮਾਤਮਾਂ ਦੀ ਯਾਦ ਉਹਦੇ ਮਨ ਵਿਚ ਹੈ ਉਹ ਅਮਰ ਅਗੋਚਰ ਪਰਮਾਤਮਾਂ ਦੇ ਦਰਸ਼ਨ ਕਰ ਸਕਦਾ ਹੈ ਤੇ ਹੋਰਨਾਂ ਨੂੰ ਕਰਵਾ ਸਕਦਾ ਹੈ। ਅਸੀਂ ਉਸ ਦੇ ਦਾਸ ਹਾਂ।

ਅਜਿਹੇ ਵਿਚਾਰ ਸਾਨੂੰ ਗੁਰੂ ਨੌਵੇਂ ਪਾਦਸ਼ਾਹ ਜੀ ਦੀ ਅੰਮ੍ਰਿਤ-ਬਾਣੀ ਵਿਚੋਂ ਮਿਲਦੇ ਹਨ। ਵੈਰਾਗਮਈ ਬਾਣੀ ਸਾਨੂੰ ਭਾਂਜਵਾਦੀ ਜਾਂ ਪਲਾਇਨਵਾਦੀ ਨਹੀਂ ਬਣਾਉਂਦੀ ਸਗੋਂ ਉਤਸ਼ਾਹ ਦਿੰਦੀ ਹੈ ਕਿ ਨਾਮ-ਸਿਮਰਨ ਨਾਲ ਪਰਮਪਦ ਦੀ ਪ੍ਰਾਪਤੀ ਹੋ ਸਕਦੀ ਹੈ ਇਸ ਲਈ ਪਰਮਾਤਮਾਂ ਨੂੰ ਸਵਾਸ ਸਵਾਸ ਯਾਦ ਕਰੋ ਤਾਂ ਅਮਰਪਦਵੀ ਮਿਲ ਜਾਵੇਗੀ :

ਨਾਰਦ ਕਹਤ ਸੁਨਤ ਧ੍ਰੂਅ ਬਾਰਿਕ ਭਜਨ ਮਾਹਿ ਲਪਟਾਨੋ ॥
ਅਚਲ ਅਮਰ ਨਿਰਭੈ ਪਦੁ ਪਾਇਓ ਜਗਤ ਜਾਹਿ ਹੈਰਾਨੋ ॥(ਬਿਲਾਵਲ)

# ਦੁੱਖ-ਸੁੱਖ

ਜ਼ਿੰਦਗੀ ਇਕ ਅਜੀਬ ਰਹਸ ਹੈ। ਇਸ ਦੀ ਸਮਝ ਨਹੀਂ ਆਉਂਦੀ। ਲੱਖਾਂ ਵਿਦਵਾਨ ਇਹਨੂੰ ਸਮਝਣ ਲਈ ਯਤਨ ਕਰਦੇ ਹੀ ਕਾਲਵਸ ਹੋ ਗਏ ਤੇ ਅਖੀਰ ਚੁੱਪ ਹੀ ਕਰ ਰਹਿਣ ਨੂੰ ਚੰਗਾ ਸਮਝਕੇ ਇਕ ਮਸਤੀ ਵਿਚ ਗੜੂੰਦ ਰਹਿਣ ਨੂੰ ਤਰਜੀਹ ਦਿੰਦੇ ਹਨ। ਜ਼ਿੰਦਗੀ ਦੀ ਪਰਿਭਾਸ਼ਾ ਕਰਨੀ ਅਸੰਭਵ ਹੈ। ਚਲੋ ਜੇਕਰ ਸਮਝਣ ਲਈ ਕੁਝ ਮੰਨ ਲਈਏ ਤਾਂ ਕੋਈ ਪਾਪ ਨਹੀਂ। ਮੇਰੀ ਜਾਚੇ ਜੰਮਣ ਤੋਂ ਮਰਨ ਤਕ ਦੇ ਸਮੇਂ ਨੂੰ ਜ਼ਿੰਦਗੀ ਆਖਣਾ ਉਚਿੱਤ ਹੈ। ਇਸ ਸਮੇਂ ਵਿਚ ਬੜੇ ਰੰਗ ਆਉਂਦੇ ਹਨ। ਪਰ ਉਹਨਾਂ ਨੂੰ ਦੋ ਨਾਵਾਂ ਨਾਲ ਹੀ ਯਾਦ ਕਰ ਸਕਦੇ ਹਾਂ—ਦੁੱਖ ਤੇ ਸੁੱਖ। ਆਮ ਗਲ ਬਾਤ ਵਿਚ ਦੁੱਖ ਨੂੰ ਸੁਖ ਨਾਲੋਂ ਪਹਿਲਾਂ ਵਰਤਦੇ ਹਾਂ ਜਿਸ ਦਾ ਅਚੇਤ ਭਾਵ ਹੈ ਕਿ ਜ਼ਿੰਦਗੀ ਵਿਚ ਦੁੱਖ ਅਧਿਕ ਹਨ ਅਤੇ ਸੁਖ ਅਲਪ।

ਮਾਨਵ ਦਾ ਹਰ ਕਰਮ ਕਿਸੇ ਸੁਖ ਦੀ ਪ੍ਰਾਪਤੀ ਲਈ ਹੀ ਹੁੰਦਾ ਹੈ। ਸੁਖਾਂ ਦੀ ਤਾਂਘ ਉਸ ਨੂੰ ਸੁਖ-ਪ੍ਰਾਪਤੀ ਲਈ ਕਰੜੀ ਸਾਧਨਾ ਕਰਨ ਲਈ ਮਜਬੂਰ ਕਰਦੀ ਰਹਿੰਦੀ ਹੈ। ਮਾਨਵ ਛਿੰਨ ਭੰਗਰੀਆਂ ਅਲਪ ਜੀਵੀ ਸੁਖ ਦੀਆਂ ਮਧਮ ਕਿਰਣਾਂ ਲਈ ਉਮਰ ਭਰ ਕਾਲਖ ਢੋਂਦਾ ਰਹਿੰਦਾ ਹੈ। ਪਰ ਕੀ ਇਹ ਸੁੱਖ ਉਸ ਨੂੰ ਅਨੰਦ ਦਿੰਦਾ ਹੈ ? ਇਹ ਸੁੱਖ ਸਦੀਵੀ ਹੁੰਦਾ ਹੈ ? ਨਹੀਂ ! ਇਹ ਤਾਂ ਪਲਾਂ ਦੀ ਖੇਲ ਹੁੰਦੀ ਹੈ। ਬਸ ਉਹੀ ਸੁਖ ਦੁਖ ਦਾ ਕਾਰਨ ਹੋ ਨਿਬੜਦਾ ਹੈ। ਆਦਿ ਜੁਗਾਦਿ ਤੋਂ ਮਾਨਵ ਸਦੀਵੀ ਸੁਖ ਦੀ ਭਾਲ ਕਰਦਾ ਆਇਆ ਹੈ ਪਰ ਉਹ ਸੁਖ ਨਾ ਲੱਭਾ।

ਮਾਨਵ ਜੀਵਨ ਇਕ ਮਹਾਨ ਸੰਘਰਸ਼ ਹੈ। ਇਕ ਵਿਸ਼ਾਲ ਠੰਢਾ ਯੁਧ। ਜਨਮ ਤੋਂ ਮਰਨ ਸਮੇਂ ਤਕ ਮਨੁੱਖ ਸੰਘਰਸ਼ ਕਰਦਾ ਹੈ। ਉਸ ਨੂੰ ਜੀਵਨ ਵਿਚ ਦੁਖਾਂ, ਦਰਦਾਂ, ਤਕਲੀਫ਼ਾਂ, ਬੁਰਿਆਈਆਂ, ਕਹਿਰਾਂ, ਆਫ਼ਤਾਂ, ਜਾਬਰਾਂ, ਜ਼ਾਲਮਾਂ, ਘਾਤਮਾਂ, ਨਿੰਦਕਾਂ, ਦੋਖੀਆਂ, ਗਦਾਰਾਂ ਮੀਣਿਆਂ, ਚਾਲਸਾਜ਼ਾਂ, ਹੜਾਂ, ਤੂਫ਼ਾਨਾਂ, ਅੱਗਾਂ ਬਿਜਲੀਆਂ ਬੇਵਫ਼ਾਈਆਂ, ਫ਼ਰੇਬਾਂ, ਅਨਿਆ ਆਦਿ ਨਾਲ ਦੋ ਹੱਥ ਹੋਣਾ

ਪੈਂਦਾ ਹੈ। ਇਹੀ ਕਾਰਨ ਹੈ ਕਿ ਜੀਵਨ ਨੂੰ ਦੁੱਖਾਂ ਦਾ ਖਜ਼ਾਨਾ ਆਖਿਆ ਹੈ। ਇਸ ਦੁਖ ਭਰੀ ਦੁਨੀਆਂ ਨੂੰ ਦੇਖ ਕੇ ਮਹਾਤਮਾ ਬੁਧ ਨਿਰਬਾਣ ਪਦ ਦੀ ਪ੍ਰਾਪਤੀ ਲਈ ਰਾਜ ਭਾਗ ਛਡ ਕੇ ਜੰਗਲੀ ਘੋਰ ਤਪਸਿਆ ਕਰਨ ਤੁਰ ਗਏ ਸਨ। ਉਹਨਾਂ ਨੇ ਆਪਣੇ ਚੇਲਿਆਂ ਨਾਲ ਬਚਨ ਕਰਦਿਆਂ ਆਖਿਆ, ਜਿੰਨੇ ਅਥਰੂ ਤੁਸਾਂ (ਪੂਰਬਲਿਆਂ ਜਨਮਾਂ ਵਿਚ) ਵਹਾਏ ਹਨ ਉਨ੍ਹਾਂ ਦੀ ਮਾਤ੍ਰਾ ਅਧਿਕ ਹੈ ?" ਭਿਖਸ਼ੂਆਂ ਨੇ ਆਖਿਆ "ਜੋ ਅਥਰੂ ਅਸਾਂ ਵਹਾਏ ਹਨ ਉਹਨਾਂ ਦੀ ਮਾਤ੍ਰਾ ਅਧਿਕ ਹੈ।" ਬੁਧ ਜੀ ਨੇ ਆਖਿਆ, "ਠੀਕ ਹੈ।" ਉਹਨਾਂ ਨੇ ਫਿਰ ਪੁੱਛਿਆ, "ਜਿੰਨਾ ਦੁੱਧ ਤੁਸਾਂ ਮਾਤਾ ਦੇ ਥਣਾਂ ਚੋਂ ਚੁੰਘਿਆ ਹੈ ਉਸ ਦੀ ਮਾਤ੍ਰਾ ਅਧਿਕ ਹੈ ਜਾਂ ਚਾਰ ਸਮੁੰਦਰਾਂ ਦੇ ਜਲ ਦੀ ਅਧਿਕ ਹੈ ?" ਭਿਖਸ਼ੂਆਂ ਨੇ ਕਿਹਾ, "ਜੋ ਦੁੱਧ ਪੀਤਾ ਹੈ ਉਸ ਦੀ ਮਾਤ੍ਰਾ ਅਧਿਕ ਹੈ।" ਬੁੱਧ ਜੀ ਨੇ ਆਖਿਆ ਠੀਕ ਹੈ।[1] ਇਸ ਵਾਰਤਾਲਾਪ ਤੋਂ ਸਪਸ਼ਟ ਹੈ ਕਿ ਮਾਨਵ ਨੇ ਕ੍ਰੋੜਾਂ ਜਨਮ ਧਾਰਨ ਕੀਤੇ ਹਨ ਤੇ ਹਰ ਜਨਮ ਵਿਚ ਦੁਖ ਨੇ ਉਹਦੀਆਂ ਅੱਖਾਂ ਕਦੇ ਸੁੱਕਣ ਨਹੀਂ ਦਿਤੀਆਂ। ਇਸ ਦੁੱਖ ਦੀ ਵਿਆਪਕਤਾ ਬਾਰੇ ਕਿਸੇ ਨੂੰ ਕੋਈ ਸ਼ਕ ਨਹੀਂ ਹੋ ਸਕਦਾ ਹੈ। ਬੁੱਧ ਜੀ ਨੇ ਦੁਖਾਂ ਦੇ ਕਾਰਨ ਵੀ ਦਸੇ ਹਨ। "ਉਹ ਭਿਖ ਸਓ ਦੁਖ ਦੇ ਕਾਰਨਾਂ ਬਾਰੇ ਸ਼ੁਭ ਸੱਚ ਇਹ ਹੈ : ਜਨਮ ਦੁਖ ਹੈ। ਬੁਢਾਪਾ ਦੁਖ ਹੈ। ਬਿਮਾਰੀ ਦੁਖ ਹੈ। ਇਛਾਵਾਂ ਦੀ ਅਪੂਰਤੀ ਦੁਖ ਹੈ। ਸੰਖੇਪ ਵਿਚ ਦੁਨਿਆਵੀ ਚੀਜ਼ਾਂ ਨਾਲ ਲਗਾਉ ਵੀ ਦੁਖ ਹੈ।

"ਓ ਭਿਖਸ਼ੂਓ ਦੁਖ ਦੇ ਮੂਲ ਬਾਰੇ ਸ਼ੁਭ ਸੱਚ ਇਹ ਹੈ ਕਿ ਅਸਤਿਤਵ ਦੀ ਚਾਹ, ਜਿਸ ਨਾਲ ਜਨਮ ਧਾਰਨੇ ਪੈਂਦੇ ਹਨ, ਜਿਸ ਨਾਲ ਲਾਲਚ ਤੇ ਇਛਾਵਾਂ ਪੈਦਾ ਹੁੰਦੀਆਂ ਹਨ, ਜਿਨ੍ਹਾਂ ਦੀ ਤ੍ਰਿਪਤੀ ਇਥੇ ਹੁੰਦੀ ਹੈ, ਅਨੰਦ ਦੀ ਕਾਮਨਾ, ਅਸਤਿਤਵ ਦੀ ਚਾਹ, ਤਾਕਤ ਦੀ ਚਾਹ ਆਦਿ ਦੁਖਾਂ ਦੇ ਮੂਲ ਕਾਰਨ ਹਨ।[2] ਇਹੀ ਕਾਰਨ ਹੈ ਕਿ ਮਹਾਤਮਾਂ ਜੀ ਨੇ ਆਪਣੇ ਚੇਲਿਆਂ ਨੂੰ ਥਾਂ ਪਰ ਥਾਂ ਇਛਾਵਾਂ ਮਾਰਨ ਲਈ ਆਖਿਆ ਹੈ। ਉਹ ਤਾਂ ਇਥੇ ਤਾਈਂ ਆਖਦੇ ਹਨ ਕਿ ਨਿਰਬਾਣ ਦੀ ਇਛਾ ਵੀ ਨਾ ਮਨ ਵਿਚ ਰਖੋ ਕਿਉਂਕਿ ਤ੍ਰਿਸ਼ਨਾ ਹੀ ਮੂਲ ਹੈ ਸਾਰੇ ਦੁਖਾਂ ਦਾ। ਉਹਨਾਂ ਦੇ ਮਹਾਂ ਵਾਕ ਹਨ :

---

[1] दर्शन संग्रह डा: दीवान चन्द पृष्ठ 329

[2] Indian Philosophy Dr. Deviprasad Chattopadhyaya P 124.

''ਸਬੇ ਸੰਖਾਰਾ ਦੁੱਖਤਿ ਯਦਾ ਪਾਣਾਯ ਪੱਸਤਿ ॥
ਅਥ ਨਬਿੰਦਤੀ ਦੁੱਖੇ ਏਸ ਮੱਗੋ ਵਿਸੁੱਧਿਯ ॥

''ਜੋ ਸਾਜਿਆ ਗਿਆ ਹੈ ਉਹ ਦੁੱਖ ਰੂਪ ਹੈ'' ਜਿਸ ਨੇ ਇਉਂ ਬੁੱਝ ਲਿਆ ਹੈ ਉਹ ਦੁੱਖ ਰਹਿਤ ਹੋ ਗਿਆ ਹੈ। ਇਹੋ ਰਾਹ ਸ਼ੁਧ ਧਰਮ ਦਾ ਹੈ।''[1]

ਗੁਰਬਾਣੀ ਵਿਚ ਵੀ ਦੁੱਖ ਦੀ ਵਿਆਪਕਤਾ ਨੂੰ ਸਵਿਕਾਰ ਕੀਤਾ ਗਿਆ ਹੈ। 'ਨਾਨਕ ਦੁਖੀਆ ਸਭ ਸੰਸਾਰ' ਉਕਤੀ ਇਸ ਗਲ ਨੂੰ ਸਪਸ਼ਟ ਕਰ ਦਿੰਦੀ ਹੈ ਕਿ ਸਮਸਤ ਜਗਤ ਦੁੱਖੀ ਹੈ। ਗੁਰੂ ਅਰਜਨ ਦੇਵ ਜੀ, ਸਗਲ ਸ੍ਰਿਸ਼ਟਿ ਕੋ ਰਾਜਾ ਦੁਖੀਆ, ਤੇ 'ਜੋ ਜੋ ਦੀਸੈ ਸੋ ਸੋ ਰੋਗੀ' ਆਖਦਿਆਂ ਦੁਖ ਦੀ ਵਿਆਪਕਤਾ ਨੂੰ ਸਵਿਕਾਰ ਕਰਦੇ ਹਨ। ਗੁਰੂ ਨਾਨਕ ਸਾਹਿਬ ਜੀ ਲਿਖਦੇ ਹਨ :

ਦੁਖੁ ਵਿਚਿ ਜੰਮਣੁ ਦੁਖਿ ਮਰਣੁ ਦੁਖਿ ਵਰਤਣੁ ਸੰਸਾਰਿ ॥
ਦੁਖੁ ਦੁਖੁ ਅਗੈ ਆਖੀਐ ਪੜ੍ਹਿ ਪੜ੍ਹਿ ਕਰਹਿ ਪੁਕਾਰ ॥
ਦੁਖ ਕੀਆ ਪੰਡਾਂ ਖੁਲੀਆ ਸੁਖੁ ਨ ਨਿਕਲਿਓ ਕੋਇ ॥
ਦੁਖੁ ਵਿਚਿ ਜੀਉ ਜਲਾਇਆ ਦੁਖੀਆ ਚਲਿਆ ਰੋਇ ॥[2]

ਬਾਬਾ ਫਰੀਦ ਜੀ ਵੀ ਦੁੱਖ ਦੀ ਵਿਆਪਕਤਾ ਨੂੰ ਦੇਖ ਕੇ ਆਖਦੇ ਹਨ ਕਿ ਮੈਨੂੰ ਤਾਂ ਜਾਪਦਾ ਸੀ ਕਿ ਮੈਂ ਹੀ ਅਤਿਅੰਤ ਦੁੱਖੀ ਹਾਂ ਪਰ ਜਦੋਂ ਦੁਨੀਆਂ ਵਲ ਨਿਗਾਹ ਮਾਰੀ ਤਾਂ ਹੈਰਾਨੀ ਹੋਇ ਕਿ ਸਮਸਤ ਜਗਤ ਹੀ ਦੁੱਖ ਵਿਚ ਗ੍ਰਸਿਆ ਹੋਇਆ ਹੈ :

ਫਰੀਦਾ ਮੈ ਜਾਨਿਆ ਦੁਖੁ ਮੁਝ ਕੂ ਦੁਖੁ ਸਬਾਇਐ ਜਗਿ ॥
ਊਚੇ ਚੜਿ ਕੈ ਦੇਖਿਆ ਤਾਂ ਘਰਿ ਘਰਿ ਏਹਾ ਅਗਿ ॥੮੧॥[3]

ਜੀਵਨ ਵਿਚ ਮਨੁੱਖ ਨੂੰ ਪਲ ਪਲ ਮਗਰੋਂ ਦੁੱਖਾਂ ਨਾਲ ਦੋ ਹੱਥ ਹੋਣਾ ਪੈਂਦਾ ਹੈ। ਜਨਮ ਮਰਨ, ਜਮਦੂਤਾਂ ਦਾ ਡਰ, ਨਰਕ-ਅਗਨੀ, ਚੌਰਾਸੀ ਲੱਖ ਜੂਨਾਂ ਦਾ ਚੱਕਰ। ਗਲ ਕੀ ਸਾਰੇ ਪਾਸੇ ਦੁੱਖ ਹੀ ਦੁੱਖ ਦੇਖ ਕੇ ਮਨੁੱਖ ਸੁੱਖਾਂ ਦੀ ਭਾਲ ਕਰਨ ਲਈ ਤੁਰਦਾ ਹੈ। ਉਹ ਅਮਰ ਹੋਣਾ ਚਾਹੁੰਦਾ ਹੈ। ਸਦੀਵੀ ਜੀਵਨ! ਸਦੀਵੀ

---

[1] ਪੁੰਦ੍ਰੀਕ : ਸਰਦਾਰ ਕਪੂਰ ਸਿੰਘ ਪੰਨਾ ੩੬੫
[2] ਸ੍ਰੀ ਗੁਰੂ ਗ੍ਰੰਥ ਸਾਹਿਬ ਪੰਨਾ ੧੪੦
[3] ਉਹੀ ਪੰਨਾ ੧੩੮੨

ਸੁਖ ! ਪਰ ਉਸ ਦੀ ਭਾਲ ਉਸ ਦੀ ਚਾਹ ਉਸ ਨੂੰ ਹੋਰ ਵੀ ਦੁੱਖੀ ਬਣਾਉਂਦੀ ਹੈ। ਜਗਤ ਦੁੱਖ ਰੂਪ ਹੈ। ਇਥੇ ਤਾਂ ਜੇਕਰ ਬਹੁਤਾ ਹੱਸਿਆ ਵੀ ਜਾਵੇ ਤਾਂ ਅੱਖਾਂ ਵਿਚ ਪਾਣੀ ਆ ਜਾਂਦਾ ਹੈ।

ਮਨੁੱਖ ਦਾ ਹਰ ਯਤਨ ਹੈ ਕਿ ਸੁਖ ਮਿਲੇ, ਸੁਖ ਕੀ ਹੈ ? ਇਸ ਦੀ ਇਕ ਪਰਿਭਾਸ਼ਾ ਨਹੀਂ ਹੋ ਸਕਦੀ। ਜੋ ਮੇਰੇ ਲਈ ਸੁਖ ਹੈ ਮੇਰੇ ਸਾਥੀਆਂ ਲਈ ਦੁੱਖ ਹੋ ਸਕਦਾ ਹੈ। ਪਰ ਅਸੀਂ ਆਖ ਸਕਦੇ ਹਾਂ ਕਿ ਵਿਅਕਤੀ ਦੀ ਹਰ ਇਛਾ ਪੂਰੀ ਹੋ ਜਾਵੇ ਤਾਂ ਉਹ ਸੁੱਖੀ ਹੈ। ਜਿਸ ਚੀਜ਼ ਦੀ ਉਹ ਚਾਹ ਕਰਦਾ ਹੈ ਉਸ ਨੂੰ ਪ੍ਰਾਪਤੀ ਹੋ ਜਾਵੇ ਤਾਂ ਉਸ ਲਈ ਸੁਖ ਹੈ। ਧਰਮ-ਅਰਥ-ਕਾਮ-ਮੋਕਸ਼ ਦੀ ਪ੍ਰਾਪਤੀ ਸੁੱਖ ਹੈ। ਇਹਨਾਂ ਦੀ ਆਸ ਹੀ ਦੁੱਖ ਦਾ ਕਾਰਨ ਹੈ ਤੇ ਇਹਨਾਂ ਦੀ ਪ੍ਰਾਪਤੀ ਸੁੱਖ ਦਾ ਕਾਰਨ।

ਗੁਰਬਾਣੀ ਵਿਚ ਦੋ ਪ੍ਰਕਾਰ ਦੇ ਸੁੱਖ ਮੰਨੇ ਹਨ। ਇਕ ਪਦਾਰਥਕ ਸੁੱਖ ਜੋ ਛਿਨ ਭੰਗਰੇ ਤੇ ਥੁੜ-ਜੀਵੀ ਹੁੰਦੇ ਹਨ ਤੇ ਦੂਜੇ ਆਤਮਿਕ ਜੋ ਸਦੀਵੀ ਹਨ ਤੇ ਅਮਰ ਹਨ।

ਪਦਾਰਥਕ ਸੁੱਖ ਤਾਂ ਮਾਇਆ ਦੀ ਉਪਜ ਹਨ। "ਮਿਠਾ ਕਰਕੇ ਖਾਇਆ ਕੌੜਾ ਉਪਜਿਆ ਮਾਣ" ਪਦਾਰਥਕ ਬਹੁਤਲਾ ਤੇ ਉਹਨਾਂ ਦਾ ਅਧਿਕ ਪ੍ਰਯੋਗ ਹੀ ਸਰੀਰਕ ਰੋਗਾਂ ਦਾ ਖਾਸ ਕਾਰਨ ਹਨ। ਇਹੀ ਕਾਰਨ ਹੈ ਕਿ ਗੁਰੂ ਸਾਹਿਬ 'ਅੰਨ ਪਾਣੀ ਥੋੜਾ ਖਾਇਆ' ਤੇ 'ਅਲਪ ਅਹਾਰ ਸੁਲਪ ਸੀ ਨਿਦ੍ਰਾ' ਦਾ ਉਪਦੇਸ਼ ਦਿੰਦੇ ਹਨ।

ਇਹ ਸਰੀਰਕ ਭੋਗ ਵਿਲਾਸ ! ਇਹ ਕਾਮ ਦੀ ਖੇਲ ! ਇਹ ਸੁੱਖ ਜਾਪਦੇ ਹਨ। ਪਰ ਜ਼ਰਾ ਕੁ ਧਿਆਨ ਨਾਲ ਵਿਚਾਰੀਏ ਤਾਂ ਪਤਾ ਲਗਦਾ ਹੈ ਕਿ ਮਨੁੱਖ ਪਲਾਂ ਦੇ ਸੁੱਖ ਲਈ ਕਿੰਨਾ ਦੁੱਖ ਪਾਉਂਦਾ ਹੈ। ਭਰਥਰੀ ਹਰਿ ਜੀ ਨੇ ਬਹੁਤ ਸੁੰਦਰ ਆਖਿਆ ਹੈ ਕਿ ਮੈਂ ਸੋਚਦਾ ਸਾਂ ਕਿ ਮੈਂ ਭੋਗ ਭੋਗ ਰਿਹਾ ਹਾਂ। ਪਰ ਅੱਜ ਪਤਾ ਲੱਗਾ ਹੈ ਕਿ ਮੈਨੂੰ ਹੀ ਭੋਗ ਭੋਗ ਗਏ ਹਨ। ਅੰਤ ਹਾਲਤ ਕੀ ਹੁੰਦੀ ਹੈ ?

ਸਿਰੁ ਕੰਪਿਓ ਪਗ ਡਗ ਮਗੇ ਨੈਨ ਜੋਤਿ ਤੇ ਹੀਨ ॥੪੭॥
ਬਿਰਧਿ ਭਇਓ ਸੂਝੈ ਨਹੀਂ ਕਾਲੁ ਪਹੁਚਿਓ ਆਨ ॥੪ ॥

ਸੁੱਖ ਦੀ ਭਾਲ ਹਿਤ ਇਹ ਜੀਵ ਕੁਟੰਬ ਦੇ ਮੋਹ ਵਿਚ ਗ੍ਰਸਤ ਹੁੰਦਾ ਹੈ। ਇਸ ਨੂੰ ਇਹ ਸਭ ਕੁਝ ਆਪਣਾ ਜਾਪਦਾ ਹੈ। ਇਹ ਘਰ-ਬਾਰ ! ਸਬੰਧੀ ! ਪਿਆਰੇ

ਪੁਤ੍ਰ ! ਧੀਆਂ। ਪਰ ਇਹ ਵੀ ਧੋਖਾ ਹੈ। ਕਬੀਰ ਜੀ ਦੇ ਸ਼ਬਦਾਂ ਵਿਚ :

ਪੁਤ੍ਰ ਕਲਤ੍ਰ ਲਛਮੀ ਮਾਇਆ ॥
ਇਨ ਤੇ ਕਹੁ ਕਵਨੈ ਸੁਖੁ ਪਾਇਆ ॥

ਇਸ ਗਲ ਨੂੰ ਮਹਾਤਮਾਂ ਬੁੱਧ ਜੀ ਨੇ ਬੜੇ ਹੀ ਸੁੰਦਰ ਢੰਗ ਨਾਲ ਆਖਿਆ ਹੈ।

ਪੁੱਤਾ ਮ ਅਥਿ ਧਨੱਮ ਮ ਅਥਿ ਇਤਿ ਬਾਲੋ ਵਿਹਨਤਿ ॥
ਅੱਤਾ ਹਿ ਅੱਤਨੋ ਨਥਿ ਕੁੱਤ ਪੁੱਤਾ ਕੁੱਤੋ ਧੱਨਮ ॥

ਮੂਰਖ ਇਉਂ ਜਾਣਦਾ ਤੇ ਕਹਿੰਦਾ ਹੈ "ਇਹ ਮੇਰਾ ਪੁਤਰ ਹੈ" "ਇਹ ਮੇਰਾ ਧੰਨ ਹੈ" ਜਦ ਆਪਣਾ ਆਪਾ ਹੀ ਆਪਣਾ ਨਹੀਂ ਤਾਂ ਪੁੱਤ ਤੇ ਧਨ ਨੇ ਕੀ ਹੋਣਾ ਹੋਇਆ ?"[1]

ਇਸ ਗਲ ਨੂੰ ਗੁਰੂ ਅਰਜਨ ਦੇਵ ਜੀ ਮਹਾਰਾਜ ਨੇ ਆਪਣੀ ਬਾਣੀ ਵਿਚ ਅੰਕਿਤ ਕਰਦਿਆਂ ਦਸਿਆ ਹੈ ਕਿ ਮਾਤਾ ਪਿਤਾ ਇਸਤਰੀਆਂ ਆਦਿ ਕੇ ਕੌਤਕ ਪੁਤ੍ਰ ਭਰਾ ਮਿਤ੍ਰ ਹਿਤੂ ਸਾਕ ਸਬੰਧੀ ਕਟੁੰਬ ਆਦਿ ਮੋਹ ਆਦਿ ਕਿਸ ਪ੍ਰਕਾਰ ਦੇ ਹਨ ? ਇਹਨਾਂ ਸਾਰਿਆਂ ਦਾ ਕਾਰਣ ਹੈ ਚੰਚਲ-ਰੂਪ ਮਾਇਆ ਜੋ ਕਿਸ ਤਰ੍ਹਾਂ ਦੇਖਦਿਆਂ ਹੀ ਤਿਆਗ ਜਾਂਦੀ ਹੈ। ਸਾਧ ਸੰਗ ਕਰਕੇ ਸਦਾ ਸਾਥ ਰਹਿਣ ਵਾਲੇ ਸਿਮਰਨ ਦੀ ਪ੍ਰਾਪਤੀ ਹੁੰਦੀ ਹੈ। ਉਹਨਾਂ ਦੇ ਸ਼ਬਦਾਂ ਵਿਚ :

ਕਤੰਚ ਮਾਤਾ ਕਤੰਚ ਪਿਤਾ ਕਤੰਚ ਬਿਨਤਾ ਬਿਨੋਦ ਸੁਤਹ ॥
ਕਤੰਚ ਭ੍ਰਾਤ ਮੀਤ ਹਿਤ ਬੰਧਵ ਕਤੰਚ ਮੋਹ ਕੁਟੰਬਤੇ ॥
ਕਤੰਚ ਚਪਲ ਮੋਹਨੀ ਰੂਪੰ ਪੇਖੰਤੇ ਤਿਆਗੰ ਕਰੋਤਿ ॥
ਰਹੰਤ ਸੰਗ ਭਗਵਾਨ ਸਿਮਰਣ ਨਾਨਕ ਲਬਧੵੰ ਅਚੁਤ ਤਨਹ ॥
ਧ੍ਰਿਗੰਤ ਮਾਤ ਪਿਤਾ ਸਨੇਹੰ ਧ੍ਰਿਗ ਸਨੇਹੰ ਭ੍ਰਾਤ ਬਾਂਧਵਹ ॥
ਧ੍ਰਿਗ ਸ੍ਨੇਹੰ ਬਨਿਤਾ ਬਿਲਾਸ ਸੁਤਹ ਧ੍ਰਿਗ ਸ੍ਨੇਹੰ ਗ੍ਰਿਹਾਰਥਕਹ ॥
ਸਾਧ ਸੰਗ ਸ੍ਨੇਹ ਸਤ੍ਹਿ ਸੁਖਯੰ ਬਸੰਤਿ ਨਾਨਕਹ ॥[2]

ਇਸ ਗਲ ਨੂੰ ਵਾਰ ਵਾਰ ਗੁਰੂ ਤੇਗ ਬਹਾਦਰ ਜੀ ਮਹਾਰਾਜ ਨੇ ਆਪਣੀ

---

[1] ਪੁੰਦ੍ਰਕ : ਸਰਦਾਰ ਕਪੂਰ ਸਿੰਘ ਪੰਨਾ ੩੪੧

[2] ਸ੍ਰੀ ਗੁਰੂ ਗ੍ਰੰਥ ਸਾਹਿਬ ਪੰਨਾ… ।

ਬਾਣੀ ਵਿਚ ਸਾਨੂੰ ਦ੍ਰਿੜ ਕਰਵਾਉਣ ਹਿਤ ਦੁਹਰਾਇਆ ਹੈ ਕਿ ਇਹ ਸਕੇ ਸਬੰਧੀ, ਪੁੱਤਰ, ਧੀਆਂ, ਪਤਨੀ, ਮਾਪੇ ਸਬੰਧੀ, ਮਿਤ੍ਰ, ਸਭ ਸੁਖ ਦੇ ਸਾਥੀ ਹਨ। ਦੁੱਖ ਵੇਲੇ ਤਾਂ ਇਕਲੇ ਹੀ ਦੇ ਹੱਥ ਹੋਣਾ ਪੈਂਦਾ ਹੈ। ਜਮ ਮਾਰਗ ਤੇ ਤਾਂ ਕੋਈ ਵੀ ਸੰਗੀ ਸਾਥੀ ਨਹੀਂ। ਸਭ ਜੀਊਂਦਿਆਂ ਦੇ ਬੇਲੀ ਹਨ। ਇਸ ਲਈ ਇਹਨਾਂ ਦੇ ਮੋਹ ਵਿਚ ਗ੍ਰਸਤ ਨਹੀਂ ਹੋਣਾ ਚਾਹੀਦਾ। ਉਹਨਾਂ ਦੇ ਸ਼ਬਦਾਂ ਵਿਚ:

ਸਭਿ ਕਿਛੁ ਜੀਵਤ ਕੋ ਬਿਵਹਾਰ ॥
ਮਾਤ ਪਿਤਾ ਭਾਈ ਸੁਤ ਬੰਧਪ ਅਰੁ ਫੁਨਿ ਗ੍ਰਿਹ ਕੀ ਨਾਰਿ ॥ ਰਹਾਉ ॥
ਤਨ ਤੇ ਪ੍ਰਾਨ ਹੋਤ ਜਬ ਨਿਆਰੇ ਟੇਰਤ ਪ੍ਰੇਤਿ ਪੁਕਾਰਿ ॥
ਆਧ ਘਰੀ ਕੋਊ ਨਹਿ ਰਾਖੈ ਘਰ ਤੇ ਦੇਤ ਨਿਕਾਰਿ ॥ (ਦੇਵ ਗੰਧਾਰੀ)
...    ...    ...    ...

ਜਗਤ ਮੈ ਝੂਠੀ ਦੇਖੀ ਪ੍ਰੀਤਿ ॥
ਅਪਨੇ ਹੀ ਸੁਖ ਸਿਉ ਸਭ ਲਾਗੇ ਕਿਆ ਦਾਰਾ ਕਿਆ ਮੀਤ ॥(ਦੇਵ ਗੰਧਾਰੀ)
...    ...    ...    ...

ਦਾਰਾ ਮੀਤ ਪੂਤ ਸਨਬੰਧੀ ਸਗਰੇ ਧਨ ਸਿਉ ਲਾਗੇ ॥
ਜਬ ਹੀ ਨਿਰਧਨ ਦੇਖਿਓ ਨਰ ਕਉ ਸੰਗ ਛਾਡਿ ਸਭ ਭਾਗੇ ॥ (ਸੋਰਠ)
...    ...    ...    ...

ਮਾਤ ਪਿਤਾ ਸੁਤ ਬੰਧ ਜਨ ਹਿਤ ਜਾ ਸਿਉ ਕੀਨਾ ॥
ਜੀਉ ਛੂਟਿਓ ਜਬ ਦੇਹ ਤੇ ਡਾਰਿ ਅਗਨਿ ਮੈ ਦੀਨਾ ॥ (ਤਿਲੰਗ)
...    ...    ...    ...

ਧਨੁ ਦਾਰਾ ਸੰਪਤਿ ਗ੍ਰੇਹ ॥ ਕਛੁ ਸੰਗਿ ਨ ਚਾਲੈ ਸਮਝ ਲੇਹ ॥ (ਬਸੰਤ)

ਮਾਨਵ ਫਿਰ ਵੀ ਸੁਖ ਦੀ ਭਾਲ ਕਰਨੋਂ ਨਹੀਂ ਹਟਦਾ। ਇਕ ਸੁਖ ਦੀ ਪ੍ਰਾਪਤੀ ਲਈ ਉਹ ਦਿਨ ਰਾਤ ਮਰਦਾ ਹੈ। ਜਨ ਜਨ ਦੀ ਸੇਵਾ ਕਰਦਾ ਹੈ ਤਾਂ ਕਿ ਪ੍ਰਾਪਤੀ ਲਈ ਉਹਨਾਂ ਦੀ ਸਹਾਇਤਾ ਲਵੇ ਤੇ ਇਕ ਸੁਖ ਨੂੰ ਹਥਿਆ ਲਵੇ। ਸੁਖ ਦੀ ਪ੍ਰਾਪਤੀ ਪਲਾਂ ਲਈ ਖੁਸ਼ੀ ਪ੍ਰਦਾਨ ਕਰਦੀ ਹੈ। ਪਰ ਫਿਰ ਉਹ ਸੁਖ ਛੋਟਾ ਲਗਣ ਲਗ ਪੈਂਦਾ ਹੈ ਤੇ ਮਨ ਹੋਰ ਭਟਕਣ ਲੱਗ ਪੈਂਦਾ ਹੈ। ਇਹ ਤਾਂ ਮੱਛੀ ਦੇ ਪੱਥਰ ਚੱਟਣ ਵਾਲੀ ਗਲ ਹੈ। ਉਨਾ ਚਿਰ ਉਹ ਸੁਖ ਵਧੀਆ ਲਗਦਾ ਹੈ ਜਿਨਾਂ ਚਿਰ ਪ੍ਰਾਪਤੀ ਨਹੀਂ ਹੁੰਦੀ ਪਰ ਜਦੋਂ ਪ੍ਰਾਪਤੀ ਹੁੰਦੀ ਹੈ ਤਾਂ ਉਹ ਸੁਖ ਵੀ ਸੁਖ

ਨਹੀਂ ਰਹਿ ਜਾਂਦਾ। ਗੁਰੂ ਸਾਹਿਬ ਵੀ ਦੱਸਦੇ ਹਨ :

ਸੁਖ ਕੈ ਹੇਤ ਬਹੁਤੁ ਦੁਖੁ ਪਾਵਤ ਸੇਵ ਕਰਤ ਜਨ ਜਨ ਕੀ ॥
ਦੁਆਰਹਿ ਦੁਆਰਿ ਸੁਆਨ ਜਿਉ ਡੋਲਤ ਨਹਿ ਸੁਧ ਰਾਮ ਭਜਨ ਕੀ ॥
(ਆਸਾ) ॥

ਮਾਨਵ ਦੀ ਇਛਾ ਹੈ ਕਿ ਉਹ ਅਮਰ ਹੋ ਜਾਵੇ। ਕਾਲ ਕਦੇ ਵੀ ਉਹਦੇ ਜੀਵਨ ਨੂੰ ਸਮਾਪਤ ਨਾ ਕਰੇ। ਇਸ ਲਈ ਉਹ ਕਾਲ ਪਾਸੋਂ ਬਚਣ ਲਈ ਉਪਾਵ ਕਰਦਾ ਰਹਿੰਦਾ ਹੈ। ਕਾਲ ਨੂੰ ਭੁਲਾਉਣ ਲਈ ਮਨ ਹੋਰ ਪਾਸੇ ਲਾਉਂਦਾ ਹੈ। ਜਾਪ ਤਾਪ ਕਰਦਾ ਹੈ ਪਰ ਕਾਲ ਤਾਂ ਬਾਜ ਵਾਂਗ ਆ ਕੇ ਝਪਟਦਾ ਹੈ। ਦਸਮ ਪਾਦਸ਼ਾਹ ਜੀ ਦੇ ਸ਼ਬਦਾਂ ਵਿਚ :

ਲਿਖੇ ਜੰਤ੍ਰ ਕੇਤੇ ਪੜ੍ਹੇ ਮੰਤ੍ਰ ਕੋਟੰ ॥
ਬਚੇ ਗੋ ਨਾ ਕੋਈ ਕਰੇ ਕਾਲ ਚੋਟੰ ॥

ਤੇ ਬਾਬਾ ਫਰੀਦ ਜੀ ਆਖਦੇ ਹਨ :

ਫਰੀਦਾ ਦਰਿਆਵੈ ਕੰਨੈ ਬਗਲਾ ਬੈਠਾ ਕੇਲ ਕਰੇ ॥
ਕੇਲ ਕਰੇਦੇ ਹੰਝ ਨੋ ਅਚਿੰਤੇ ਬਾਜ ਪਏ ॥
ਬਾਜ ਪਏ ਤਿਸੁ ਰਬ ਦੇ ਕੇਲਾ ਵਿਸਰੀਆ ॥
ਜੋ ਮਨ ਚਿਤ ਨ ਚੇਤੇ ਸਨਿ ਸੋ ਗਾਲੀ ਰਬ ਕੀਆ ॥[1]

ਇਸ ਦੁਨੀਆਂ ਵਿਚ ਜੋ ਆਇਆ ਹੈ ਉਹ ਆਖਰ ਚਲਾ ਗਿਆ ਹੈ। ਥਿਰ ਰਹਿਣ ਲਈ ਇਸ ਦੁਨੀਆਂ ਦੇ ਸਾਰੇ ਯਤਨ ਅਸਫਲ ਰਹੇ ਹਨ। ਵੱਡੇ ਵੱਡੇ ਅੰਬੀਆਂ ਔਲੀਆਂ ਗੌਂਸ, ਦੇਵ, ਦਾਨਵ, ਮਾਨਵ ਆਦਿ ਆਏ ਪਰ ਕਾਲ ਨੇ ਇਹਨਾਂ ਦੀ ਲੀਲਾ ਖਤਮ ਕਰ ਦਿਤੀ। ਸਿਵਾਏ ਅਕਾਲ ਪੁਰਖ ਦੇ ਸਾਰੇ ਹੀ ਕਾਲ ਵਸ ਹਨ। ਗੁਰੂ ਗੋਬਿੰਦ ਸਿੰਘ ਜੀ ਨੇ ਲਿਖਿਆ ਹੈ :

ਜਿਤੇ ਰਾਮ ਹੂਏ ॥ ਸਭੈ ਅੰਤਿ ਮੂਏ ॥
ਜਿਤੇ ਕਿਸਨ ਹੁਇ ਹੈ ॥ ਸਭੈ ਅੰਤ ਜੈ ਹੈਂ ॥
ਜਿਤੇ ਦੇਵ ਹੋ ਸੀ ॥ ਸਭੈ ਅੰਤ ਜਾਸੀ ॥
ਜਿਤੇ ਬੋਧ ਹੋਇ ਹੈ ॥ ਸਭੈ ਅੰਤ ਛੈ ਹੈਂ ॥

[1] ਸ੍ਰੀ ਗੁਰੂ ਗ੍ਰੰਥ ਸਾਹਿਬ ਪੰਨਾ ੧੩੮੩।

... ... ... ...
ਜਿਤੇ ਹੋਇ ਖੀਤੇ ॥ ਤਿਤੇ ਕਾਲ ਜੀਤੇ ॥[1]

ਗਲ ਕੀ ਕਾਲ ਦੇ ਸਾਰੇ ਹੀ ਅਧੀਨ ਹਨ । ਪਰ ਮਨੁੱਖ ਜਾਣਦਾ ਹੋਇਆ ਵੀ ਇਸ ਗਲ ਨੂੰ ਮੰਨਣ ਲਈ ਤਿਆਰ ਨਹੀਂ ਕਿ ਮੈਂ ਵੀ ਮਰਨਾ ਹੈ। ਗੁਰੂ ਤੇਗ ਬਹਾਦਰ ਜੀ ਵੀ ਕਾਲ ਦੇ ਹਮਲੇ ਬਾਰੇ ਮਾਨਵ ਨੂੰ ਸੁਚੇਤ ਕਰਦਿਆਂ ਆਖਦੇ ਹਨ :

ਆਜੁ ਕਾਲਿ ਫੁਨਿ ਤੋਹਿ ਗ੍ਰਸਿ ਹੈ
ਸਮਝਿ ਰਾਖਿਉ ਚੀਤ ॥ (ਸੋਰਠ)
... ... ... ...
ਮਨ ਕੀ ਮਨ ਹੀ ਮਾਹਿ ਰਹੀ ॥
ਨ ਹਰਿ ਭਜੇ ਨ ਤੀਰਥ ਸੇਵੇ ਚੋਟੀ ਕਾਲ ਗਹੀ ॥ (ਸੋਰਠ)

ਮੌਤ ਆ ਕੇ ਸਾਰੀ ਖੇਲ ਹੀ ਸਮਾਪਤ ਕਰ ਦਿੰਦੀ ਹੈ। ਮਨੁਖ ਦੇ ਮਨ ਦੀਆਂ ਮਨ ਵਿਚ ਹੀ ਰਹਿ ਜਾਂਦੀਆਂ ਹਨ। ਇਹ ਦਿਸਦਾ ਵਸਦਾ ਪਲ ਵਿਚ ਹੀ ਸੁਪਨਾ ਬਣ ਜਾਂਦਾ ਹੈ ਤੇ ਮਾਨਵ ਨੂੰ ਦੋਨੋਂ ਹੱਥ ਝਾੜ ਕੇ ਖਾਲੀ ਹੱਥੀਂ ਤੁਰਨਾ ਪੈਂਦਾ ਹੈ । ਸਿਕੰਦਰ ਵਰਗਾ ਮਹਾਨ ਬਾਦਸ਼ਾਹ ਜਦੋਂ ਮਰਨ ਕਿਨਾਰੇ ਸੀ ਤਾਂ ਆਪਣੇ ਮਿਤ੍ਰਾਂ ਨੂੰ ਪਾਸ ਬੁਲਾ ਕੇ ਆਖਣ ਲਗਾ ਕਿ ਮੇਰੇ ਮਰਨ ਮਗਰੋਂ ਮੇਰੇ ਦੋਨੋਂ ਹੱਥ ਕਫਨ ਤੋਂ ਬਾਹਰ ਰਖਣਾ ਤੇ ਮੇਰਾ ਜਨਾਜ਼ਾ ਵੈਦਾਂ ਦੇ ਕੰਧਿਆਂ ਤੇ ਹੋਵੇ ਤਾਂਕਿ ਲੋਕਾਂ ਨੂੰ ਪਤਾ ਲੱਗੇ ਕਿ ਮਹਾਨ ਸਿਕੰਦਰ ਖਾਲੀ ਹੱਥ ਹੀ ਇਸ ਦੁਨੀਆਂ ਤੋਂ ਜਾ ਰਿਹਾ ਹੈ ਤੇ ਇਹ ਵੈਦ ਵੀ ਉਹਨੂੰ ਨਹੀਂ ਬਚਾ ਸਕੇ।

ਫਿਰ ਸੁਖ ਕਿਥੇ ? ਇਹ ਮਹਾਨ ਸਮੱਸਿਆ ਹੈ। ਹਰ ਇਕ ਦੀ ਦ੍ਰਿਸ਼ਟੀ ਵੱਖਰੀ ਹੈ। ਹਰ ਇਕ ਤੇ ਸੁਖ ਦੇ ਸੰਕਲਪ ਵੱਖ ਹਨ। ਵਿਸ਼ਟਾ ਦੇ ਕੀੜੇ ਨੂੰ ਵਿਸ਼ਟਾ ਹੀ ਸੁਖ ਸਾਗਰ ਹੈ । ਹੰਸ ਸੁਚੇ ਮੋਤੀਆਂ ਨੂੰ ਸੁਖ ਮੰਨਦਾ ਹੈ। ਸਿੱਖ ਲਈ ਸੁੱਖ ਦਾ ਸੰਕਲਪ ਕੀ ਹੈ ? ਅਕਾਲ ਪੁਰਖ ਦੀ ਪ੍ਰਾਪਤੀ। ਤੇ ਇਉਂ ਸਿੱਖ-ਗੁਰੂ-ਅਕਾਲ ਪੁਰਖ ਇਕਮਿਕ ਹੋ ਜਾਂਦੇ ਹਨ। ਇਹੀ ਸੁੱਖ ਹੈ। ਪਰ ਇਸ ਦੀ ਪ੍ਰਾਪਤੀ ਕਿਵੇਂ ਹੋਵੇ ? ਕਿਹੜੇ ਸਾਧਨ ਹਨ ਕਿ ਸੁਖ-ਸਾਗਰ-ਪਰਮਾਤਮਾਂ ਵਿਚ ਸਮਾ

[1] ਦਸਮ ਗ੍ਰੰਥ।

ਸਕੀਏ ? ਜੋ ਸਮਾ ਗਏ ਹਨ ਉਹਨਾਂ ਦੀ ਦਸ਼ਾ ਕਿਹੋ ਜਿਹੀ ਹੈ ? ਆਓ ਇਸ ਬਾਰੇ ਵਿਚਾਰ ਕਰੀਏ ।

ਗੁਰਬਾਣੀ ਵਿਚ ਸਭ ਤੋਂ ਪ੍ਰਮੁੱਖ ਤੇ ਸਿਧਾ ਸਾਦਾ ਸਾਧਨ ਦੱਸਿਆ ਹੈ ਸਿਮਰਨ । ਸਿਮਰਨ ਦਾ ਅਰਥ ਹੈ ਯਾਦ ਕਰਨਾ । ਅਕਾਲ ਪੁਰਖ ਨੂੰ ਹਰ ਵੇਲੇ ਯਾਦ ਕਰਨਾ । ਉਸ ਦੇ ਨਾਮ ਦਾ ਜਾਪ ਕਰਨਾ । ਸਿਮਰਨ ਤੋਤਾ ਰਟਨ ਨਹੀਂ ਸਗੋਂ ਸੁਚੇਤ ਹੋ ਕੇ ਅਕਾਲ ਪੁਰਖ ਦੀ ਹਸਤੀ ਨੂੰ ਹਰ ਵੇਲੇ ਦਿਲ ਵਿਚ ਵਸਾ ਕੇ ਉਸਨੂੰ ਯਾਦ ਕਰਨਾ ਹੈ । ਜਦੋਂ ਸਾਧਕ ਹਰ ਵੇਲੇ ਆਪਣਾ ਮਨ ਸਿਮਰਨ ਵਿਚ ਲਾਈ ਰਖਦਾ ਹੈ ਤਾਂ ਅਜਿਹੀ ਅਵਸਥਾ ਆ ਜਾਂਦੀ ਹੈ ਜਿਥੇ ਅਜਪਾ ਜਾਪ ਹੋਣ ਲੱਗ ਪੈਂਦਾ ਹੈ । ਅੰਤਰ-ਆਤਮ ਵਿਚ ਆਪ ਮੁਹਾਰਾ ਉਸ ਵਿਰਾਟ ਵਾਹਿਗੁਰੂ ਦਾ ਜਾਪ ਹੋਈ ਜਾਂਦਾ ਹੈ । ਇਹ ਸਿਮਰਨ ਦਾ ਸਿਖਰ ਹੈ । ਇਥੇ ਨਾਮ ਤੇ ਨਾਮੀ ਵਿਚ ਅਭਿੰਨਤਾ ਹੋ ਜਾਂਦੀ ਹੈ । ਇਸ ਲਈ ਗੁਰਬਾਣੀ ਵਿਚ ਵਾਰ ਵਾਰ ਸਿਮਰਨ ਦੀ ਲੋੜ ਤੇ ਸਿਮਰਨ ਕਰਨ ਲਈ ਆਖਿਆ ਗਿਆ ਹੈ । ਗੁਰੂ ਅਰਜਨ ਦੇਵ ਜੀ ਸੁਖਮਨੀ ਸਾਹਿਬ ਦਾ ਆਰੰਭ ਹੀ "ਸਿਮਰਉ ਸਿਮਰਿ ਸਿਮਰ ਸੁਖ ਪਾਵਉ" ਤੋਂ ਕਰਦੇ ਹਨ ਅਤੇ ਦਸਦੇ ਹਨ 'ਸੁਖ ਪ੍ਰਭ ਸਿਮਰਨ ਦਾ ਅੰਤ ਨਾ ਪਾਰ" ਤੇ "ਹਰਿ ਕਾ ਨਾਮ ਜਪਤ ਦੁਖ ਜਾਇ" ਦਾ ਉਪਦੇਸ਼ ਦਿੰਦੇ ਹਨ । ਸ੍ਰੀ ਗੁਰੂ ਤੇਗ ਬਹਾਦਰ ਜੀ ਮਹਾਰਾਜ ਵੀ ਥਾਂ ਥਾਂ ਤੇ ਪ੍ਰਾਣੀ ਨੂੰ ਨਾਮ ਸਿਮਰਨ ਲਈ ਆਖਦੇ ਹਨ । ਇਹ ਮਾਇਆ ਮਧਮਾਤਾ ਪ੍ਰਾਣੀ ਹਰ ਵੇਲੇ ਮਾਇਆ ਜਾਲ ਵਿਚ ਫਸਿਆ ਮ੍ਰਿਗਤ੍ਰਿਸ਼ਨਾ ਅਧੀਨ ਭੱਜਾ ਫਿਰਦਾ ਪਾਪ ਕਰਦਾ ਰਹਿੰਦਾ ਹੈ ਤੇ ਅਖੀਰ ਮਾਇਆ ਦੇ ਸੁੱਖ ਵੀ ਪ੍ਰਾਪਤ ਨਹੀਂ ਹੁੰਦੇ ਤੇ ਨਾ ਹੀ ਕੁਝ ਹੋਰ ਪ੍ਰਾਪਤ ਹੁੰਦਾ ਹੈ । ਅੰਤ ਕਾਲ ਆ ਕੇ ਘੇਰ ਲੈਂਦਾ ਹੈ ਤੇ ਮਨ ਦੀਆਂ ਮਨ ਵਿਚ ਹੀ ਰਹਿ ਜਾਂਦੀਆਂ ਹਨ । ਇਸ ਲਈ ਅਚੇਤ ਦੀਵਾਨੇ ਤੇ ਪਾਪੀ ਮਨ ਨੂੰ ਸਾਹਿਬ ਵਾਰ ਵਾਰ ਨਾਮ ਜਪਣ ਲਈ ਉਪਦੇਸ਼ ਦਿੰਦੇ ਹਨ ।

ਸਾਧੋ ਗੋਬਿੰਦ ਕੇ ਗੁਨ ਗਾਵਉ ।

... ... ... ...

ਗਜ ਕੋ ਤ੍ਰਾਸ ਮਿਟਿਓ ਜਿਹ ਸਿਮਰਤ ਤੁਮ ਕਾਹੇ ਬਿਸਰਾਵਉ ॥
ਤਜਿ ਅਭਿਮਾਨ ਮੋਹ ਮਾਇਆ ਫੁਨਿ ਭਜਨ ਰਾਮ ਚਿਤ ਲਾਵਉ॥(ਗਉੜੀ)

ਪੁਨਾ : ਕਹੁ ਨਾਨਕ ਸੋਈ ਨਰੁ ਸੁਖੀਆ ਰਾਮ ਨਾਮ ਗੁਨ ਗਾਵੈ ॥ (ਗਉੜੀ)
ਪੁਨਾ : ਬੇਦ ਪੁਰਾਨ ਜਾਸ ਗੁਨ ਗਾਵਤ ਤਾ ਕੋ ਨਾਮ ਹੀਐ ਮੋ ਧਰੁ ਰੇ ॥(ਗਉੜੀ)
ਪੁਨਾ : ਕਹੁ ਨਾਨਕ ਭਜੁ ਰਾਮ ਨਾਮ ਨਿਤ ਜਾ ਤੇ ਹੋਤ ਉਧਾਰ ॥ (ਦੇਵਗੰਧਾਰੀ)
ਪੁਨਾ : ਕਲ ਮੈ ਏਕੁ ਨਾਮੁ ਕਿਰਪਾ ਨਿਧਿ ਜਾਹਿ ਜਪੈ ਗਤਿ ਪਾਵੈ ॥
ਅਉਰ ਧਰਮ ਤਾ ਕੇ ਸਮਿ ਨਾਹਨਿ ਇਹ ਬਿਧਿ ਬੇਦ ਬਤਾਵੈ ॥ (ਸੋਰਠ)
ਪੁਨਾ : ਹਰਿ ਕੋ ਨਾਮੁ ਸਦਾ ਸੁਖਦਾਈ ॥ (ਮਾਰੂ)

ਸਿਮਰਨ ਕਰਨ ਨਾਲ ਵਾਹਿਗੁਰੂ ਨਾਲ ਪ੍ਰੇਮ-ਪਿਆਰ ਪਵੇਗਾ। ਭਗਤੀ ਮਾਰਗ ਹੈ ਹੀ ਪ੍ਰੇਮ ਦਾ ਸਾਗਰ। ਪਿਆਰ ਹੀ ਸਰਬਸ੍ਰੇਸ਼ਟ ਸਾਧਨ ਹੈ ਉਸ ਸੁਖ ਦਾਤਾ ਜੀ ਨੂੰ ਪਾਉਣ ਦਾ। ਇਹੀ ਕਾਰਨ ਹੈ ਸਾਹਿਬਾਂ ਨੇ ਆਪਣੀ ਬਾਣੀ ਵਿਚ ਵਾਹਿਗੁਰੂ ਨਾਲ ਪ੍ਰੇਮ ਪਾਉਣ ਲਈ ਆਖਿਆ ਹੈ। ਉਹ ਬਾਲਕ ਵਾਂਗੂੰ ਪਾਲਦਾ ਹੈ। ਮਾਂ ਪਿਓ ਬਣ ਕੇ ਬਾਲਕ ਦੀ ਹਰ ਰੀਝ ਪੂਰੀ ਕਰਦਾ ਹੈ। ਜੇ ਕਰ ਉਸ ਨੂੰ ਕੰਤ ਰੂਪ ਚਿਤਵਿਆ ਹੈ ਤਾਂ ਉਹ ਪੀਆ ਬਣ ਕੇ ਕਾਮਨ ਦੀ ਹਰ ਆਸ ਪੂਰੀ ਕਰਦਾ ਹੈ, ਗੁਰੂਬਾਣੀ ਵਿਚ ਉਸ ਨੂੰ ਮਾਂ ਪਿਉ ਭੈਣ ਭਾਈ ਮੀਤ ਸਾਜਨ ਸੰਤ, ਖਸਮ ਮਾਲਕ ਸਭ ਕੁਝ ਚਿਤਵਕੇ ਪਿਆਰ ਪਾਇਆ ਹੈ। ਇਸ ਲਈ ਉਹ ਸਿੱਖ ਸਾਧਕ ਦਾ ਸਭ ਕੁਝ ਹੈ। ਗੁਰੂ ਤੇਗ ਬਹਾਦਰ ਜੀ ਵੀ ਥਾਂ ਥਾਂ ਤੇ ਵਾਹਿਗੁਰੂ ਜੀ ਨਾਲ ਪ੍ਰੇਮ-ਪਿਆਰ ਪ੍ਰੀਤ ਪਾਉਣ ਲਈ ਆਖਦੇ ਹਨ :

ਰੇ ਮਨ ਰਾਮ ਸਿਉ ਕਰਿ ਪ੍ਰੀਤਿ ॥
ਸ੍ਰਵਨ ਗੋਬਿੰਦ ਗੁਨੁ ਸੁਨਉ ਅਰੁ ਗਾਉ ਰਸਨਾ ਗੀਤਿ ॥ (ਸੋਰਠ)

ਵਾਹਿਗੁਰੂ ਦੀ ਸਰਨ ਵਿਚ ਜਾਣਾ ਹੀ ਸੁਖਾਂ ਦੀ ਪ੍ਰਾਪਤੀ ਹੈ। ਸੁਖ ਦਾਤਾ ਸਰਨ ਆਇਆਂ ਦੀਆਂ ਇਛਾਵਾਂ ਪੂਰੀਆਂ ਕਰਦਾ ਹੈ। ਸਰਨ ਆਏ ਨੂੰ ਕੰਠ ਲਾਉਂਦਾ ਹੈ ਤੇ ਉਥੇ ਮਨ ਸਾਰੇ ਵਿਕਾਰਾਂ ਤੋਂ ਮੁਕਤ ਹੋ ਕੇ ਵਿਸ਼ਰਾਮ ਕਰਦਾ ਹੈ। ਅਸਲ ਵਿਚ ਦੁੱਖਾਂ ਦਾ ਕਾਰਨ ਹੀ ਮਨ ਦੀ ਭਟਕਣਾ ਹੈ। ਇਸ ਲਈ ਗੁਰੂ ਜੀ ਦੇ ਮਹਾਵਾਕ ਹਨ :

ਸਾਧੋ ਰਾਮ ਸਰਨਿ ਬਿਸਰਾਮਾ ॥ (ਗਉੜੀ)

ਇਹ ਜਗਤ ਤਾਂ ਮਿਥਿਆ ਹੈ। ਬਦਲ ਦੀ ਛਾਂ ਵਾਂਗ ਬਿਨਸਨਹਾਰ ਹੈ। ਪਲ ਪਲ ਮਗਰੋਂ ਇਹ ਬਦਲਦਾ ਰਹਿੰਦਾ ਹੈ। ਹਰ ਚੀਜ਼ ਸਮੇਂ ਦੇ ਨਾਲ ਨਾਲ

ਆਪਣੀ ਹੋਂਦ ਖੋ ਦਿੰਦੀ ਹੈ। ਕਾਲ ਆ ਕੇ ਸਾਰੀ ਖੇਲ ਖਤਮ ਕਰ ਦਿੰਦਾ ਹੈ। ਇਸ ਲਈ ਮੁਕਤੀ ਦਾਤੇ ਦੀ ਸਰਨ ਰਹਿਣਾ ਬਣਦਾ ਹੈ। ਮਹਾਂਵਾਕ ਹਨ :

ਜੋ ਦੀਸੈ ਸਗਲ ਬਿਨਾਸੈ ਜਿਉ ਬਾਦਰ ਕੀ ਛਾਈ ॥
ਜਨ ਨਾਨਕ ਜਗੁ ਜਾਨਿਓ ਮਿਥਿਆ ਰਹਿਓ ਰਾਮ ਸਰਨਾਈ ॥(ਗਉੜੀ)

ਜਦੋਂ ਗਜ (ਹਾਥੀ) ਨੂੰ ਤੰਦੂਏ ਨੇ ਆਪਣੇ ਜਾਲ ਵਿਚ ਜਕੜ ਲਿਆ ਤਾਂ ਉਸ ਨੇ ਸਾਰੇ ਯਤਨ ਕੀਤੇ ਪਰ ਅਖੀਰ ਪਰਮਾਤਮਾਂ ਨੂੰ ਯਾਦ ਕੀਤਾ। ਉਹਦੀ ਸਰਨ ਪੈ ਗਿਆ ਤਾਂ ਉਸ ਅਕਾਲ ਸ਼ਕਤੀ ਨੇ ਗਜ ਨੂੰ ਮੁਕਤੀ ਦਿਵਾ ਦਿਤੀ। ਇਹ ਉਦਾਹਰਣ ਦੇ ਕੇ ਸਾਹਿਬ ਰਾਮ ਦੀ ਸਰਨ ਗ੍ਰਹਿਣ ਕਰਨ ਲਈ ਆਖਦੇ ਹਨ :

ਜਬ ਹੀ ਸਰਨਿ ਗਹੀ ਕਿਰਪਾ ਨਿਧਿ ਗਜ ਗਰਾਹ ਤੇ ਛੂਆ ॥ (ਸੋਰਠ)

ਇਹੀ ਕਾਰਨ ਹੈ ਕਿ ਸਾਹਿਬਾਂ ਨੇ ਥਾਂ ਥਾਂ ਤੇ ਮਾਨਵ ਨੂੰ ਪ੍ਰਭੂ ਜੀ ਦੀ ਸਰਨ ਦੀ ਪ੍ਰਾਪਤੀ ਲਈ ਬੇਨਤੀ ਕਰਨ ਲਈ ਆਖਿਆ ਹੈ। ਕਾਰਨ ਹੈ ਕਿ ਮਾਨਵ ਤਾਂ ਅਵਗੁਣਾ ਭਰਿਆ ਹੈ। ਉਸ ਨੂੰ ਤਾਂ ਸਿਰਫ ਅਰਦਾਸ ਕਰਨੀ ਬਣਦੀ ਹੈ। ਇਹੀ ਕਾਰਨ ਹੈ ਕਿ ਸਾਹਿਬ ਆਖਦੇ ਹਨ :

ਨਾਹਿਨ ਗੁਨੁ ਨਾਹਿਨ ਕਛੁ ਜਪੁ ਤਪੁ ਕਉਨੁ ਕਰਮ ਅਬ ਕੀਜੈ ॥
ਨਾਨਕ ਹਾਰਿ ਪਰਿਓ ਸਰਨਾਗਤਿ ਅਭੈ ਦਾਨੁ ਪ੍ਰਭ ਦੀਜੈ ॥ (ਜੈਤਸਰੀ)

ਪੁਨਾ : ਕਹਾ ਕਹਉ ਅਪਨੀ ਕਰਨੀ ਜਿਹ ਬਿਧਿ ਜਨਮੁ ਗਵਾਇਓ ॥
ਕਹਿ ਨਾਨਕ ਸਭ ਅਉਗਨ ਮੋ ਮੈ ਰਾਖਿ ਲੇਹੁ ਸਰਨਾਇਓ ॥ (ਸਾਰੰਗ)

ਤੇ ਸਾਹਿਬ ਆਖਦੇ ਹਨ ਜਿਹਨਾਂ ਨੂੰ ਸਦੀਵੀ ਸੁਖ ਦੀ ਚਾਹ ਹੈ ਉਹਨਾਂ ਦੀ ਇਹ ਚਾਹ ਸਿਰਫ ਅਕਾਲ ਪੁਰਖ ਦੀ ਸਰਨ ਜਾਣ ਨਾਲ ਹੀ ਪੂਰੀ ਹੋ ਸਕਦੀ ਹੈ।

ਜਉ ਸੁਖ ਕਉ ਚਾਹੈ ਸਦਾ ਸਰਨਿ ਰਾਮ ਕੀ ਲੇਹ ॥
ਕਹੁ ਨਾਨਕ ਸੁਨ ਰੇ ਮਨਾ ਦੁਰਲਭ ਮਾਨੁਖ ਦੇਹ ॥ (ਸਲੋਕ ੨੭)

ਸਾਰੇ ਸੁਖਾਂ ਦਾ ਦਾਤਾ ਅਕਾਲ ਪੁਰਖ ਹੈ। ਉਸ ਦਾ ਸਰੀਕ ਕੋਈ ਨਹੀਂ ਹੈ। ਉਸਨੂੰ ਯਾਦ ਕਰਕੇ ਉਸਦੀ ਸਰਨ ਜਾ ਕੇ ਮਾਨਵ ਸਦੀਵ ਸੁਖ ਨੂੰ ਪ੍ਰਾਪਤ ਕਰ ਲੈਂਦਾ ਹੈ। ਉਸ ਨੇ ਸਾਨੂੰ ਸਰੀਰ ਪਦਾਰਥਕ ਸੁਖ ਮਹਿਲ ਮਾੜੀਆਂ ਆਦਿ

ਦਿੱਤੇ ਹਨ । ਉਸ ਨੂੰ ਸਿਮਰਨਾ ਚਾਹੀਦਾ ਹੈ । ਉਸ ਦੇ ਸਿਮਰਨ ਨਾਲ ਮੁਕਤੀ ਮਿਲ ਜਾਵੇਗੀ ।

ਤਨ ਧਨੁ ਸੰਪੈ ਸੁਖ ਦੀਓ ਅਰੁ ਜਿਹ ਨੀਕੇ ਧਾਮ ॥
ਕਹੁ ਨਾਨਕ ਸੁਨੁ ਰੇ ਮਨਾ ਸਿਮਰਤ ਕਾਹਿ ਨ ਰਾਮ ॥੮॥
ਸਭ ਸੁਖ ਦਾਤਾ ਰਾਮੁ ਹੈ ਦੂਸਰ ਨਾਹਿਨ ਕੋਇ ॥
ਕਹੁ ਨਾਨਕ ਸੁਨਿ ਰੇ ਮਨਾ ਤਿਹ ਸਿਮਰਤ ਗਤਿ ਹੋਇ ॥੯॥

ਅਸਲ ਵਿਚ ਸਿਮਰਨ ਕਰਦਿਆਂ ਅਕਾਲ ਪੁਰਖ ਦੀ ਸਰਨ ਵਿਚ ਰਹਿੰਦਿਆਂ ਮਾਨਵ ਦੁਖ-ਸੁਖ ਨੂੰ ਅਕਾਲ ਪੁਰਖ ਦਾ ਭਾਣਾ ਮੰਨ ਕੇ ਅਨੰਦ ਵਿਚ ਰਹਿੰਦਾ ਹੈ । ਗੁਰੂ ਅਰਜਨ ਦੇਵ ਜੀ ਦੇ ਮਹਾਂਵਾਕ ਹਨ :

ਭਾਣਾ ਮੰਨੇ ਸਦਾ ਸੁਖੁ ਹੋਇ ॥
ਦੁਖ ਸੁਖ ਤੇਰੀ ਆਗਿਆ ਪਿਆਰੇ ਦੂਜੀ ਨਾਹਿ ਜਾਇ ॥
ਪੁਨਾ : ਕਰਣਹਾਰ ਸੋ ਕਰ ਰਹਿਆ ਸਾਈ ਵਡਿਆਈ ॥
ਗੁਰਪੂਰੇ ਉਪਦੇਸਿਆ ਸੁਖ ਖਸਮ ਰਜਾਈ ॥
ਪੁਨਾ : ਨਾਨਕ ਸੁਖ ਅਨੰਦ ਭਏ ਪ੍ਰਭਿ ਕੀ ਮਨਿ ਰਜਾਇ ॥

ਭਾਣਾ ਮੰਨਣ ਵਾਲਾ ਤਾਂ ਫਿਰ ਦੁਖ-ਸੁਖ, ਮਾਨ-ਅਪਮਾਨ, ਹਰਖ-ਸੋਗ, ਉਸਤਤ-ਨਿੰਦਾ ਆਦਿ ਨੂੰ ਸਮ ਕਰਕੇ ਜਾਣਦਾ ਹੈ । ਉਹ ਬ੍ਰਹਮ ਗਿਆਨੀ, ਸਾਧ, ਸੰਤ, ਜੀਵਨ-ਮੁਕਤਿ, ਜਨ, ਭਗਤ ਬਣ ਜਾਂਦਾ ਹੈ । ਫਿਰ ਤਾਂ :

ਦੁਖੁ-ਸੁਖੁ ਦੋਨੋ ਸਮ ਕਰਿ ਜਾਨੈ ਅਉਰ ਮਾਨ ਅਪਮਾਨਾ ॥
ਹਰਖ ਸੋਗ ਤੇ ਰਹੈ ਅਤੀਤਾ ਤਿਨਿ ਜਗਿ ਤਤੁ ਪਛਾਨਾ ॥ (ਗਉੜੀ)
ਦੁਖੁ ਸੁਖੁ ਏ ਬਾਧੇ ਜਿਹ ਨਾਹਨਿ ਤਿਹ ਤੁਮ ਜਾਨਉ ਗਿਆਨੀ ॥
ਨਾਨਕ ਮੁਕਤਿ ਤਾਹਿ ਤੁਮ ਮਾਨਉ ਇਹ ਬਿਧਿ ਕੋ ਜੋ ਪ੍ਰਾਨੀ ॥ (ਗਉੜੀ)
... ... ... ...
ਜੋ ਨਰੁ ਦੁਖ ਮੈ ਦੁਖੁ ਨਹੀ ਮਾਨੈ ॥
ਸੁਖ ਸਨੇਹੁ ਅਰੁ ਭੈ ਨਹੀ ਜਾ ਕੈ ਕੰਚਨ ਮਾਟੀ ਮਾਨੈ ॥
ਨਹ ਨਿੰਦਿਆ ਨਹ ਉਸਤਤਿ ਜਾ ਕੈ ਲੋਭੁ ਮੋਹੁ ਅਭਿਮਾਨਾ ॥
ਹਰਖ ਸੋਗ ਤੇ ਰਹੈ ਨਿਆਰਉ ਨਾਹਿ ਮਾਨ ਅਪਮਾਨਾ ॥

ਆਸਾ ਮਨਸਾ ਸਗਲ ਤਿਆਗੈ ਜਗ ਤੇ ਰਹੈ ਨਿਰਾਸਾ ॥
ਕਾਮੁ ਕ੍ਰੋਧੁ ਜਿਹ ਪਰਸੈ ਨਾਹਨਿ ਤਿਹ ਘਟਿ ਬ੍ਰਹਮ ਨਿਵਾਸਾ ॥

ਪਰ ਕੀ ਇਹ ਮਾਨਸਿਕ ਦਸ਼ਾ ਮਾਨਵ ਆਪ ਹੀ ਪ੍ਰਾਪਤ ਕਰ ਸਕਦਾ ਹੈ ? ਨਹੀਂ। ਇਸ ਲਈ ਤਾਂ ਗੁਰੂ ਜੀ ਦੀ ਮਿਹਰ ਦੀ ਲੋੜ ਹੈ। "ਗੁਰ ਪ੍ਰਸਾਦਿ" ਹੀ ਪਰਮਾਤਮਾਂ ਦੀ ਪ੍ਰਾਪਤੀ ਲਈ ਅਵਸ਼ਕ ਹੈ। ਗੁਰੂ ਦੀ ਮਿਹਰ ਹੀ ਸਾਧਨ ਹੈ ਇਸ ਦਸ਼ਾ ਦੀ ਪ੍ਰਾਪਤੀ ਦਾ। ਇਸ ਕਰਕੇ ਸਾਹਿਬ ਫਰਮਾਉਂਦੇ ਹਨ :

ਗੁਰ ਕਿਰਪਾ ਜਿਹ ਨਰ ਕਉ ਕੀਨੀ ਤਿਹ ਇਹ ਜੁਗਤਿ ਪਛਾਨੀ ॥
ਨਾਨਕ ਲੀਨ ਭਇਓ ਗੋਬਿੰਦ ਸਿਉ ਜਿਉ ਪਾਨੀ ਸੰਗਿ ਪਾਨੀ ॥

ਇਸ ਸਾਰੀ ਵਿਚਾਰ ਤੋਂ ਭਲੀ ਭਾਂਤ ਸਪਸ਼ਟ ਹੈ ਕਿ ਜੋ ਮਾਨਵ ਦੁਖ ਤੋਂ ਛੁਟਕਾਰਾ ਪਾਉਣਾ ਚਾਹੁੰਦਾ ਹੈ ਤੇ ਸਦੀਵੀ ਸੁਖ ਨੂੰ ਪ੍ਰਾਪਤ ਕਰਨਾ ਚਾਹੁੰਦਾ ਹੈ ਉਸਨੂੰ ਸਿਮਰਨ ਕਰਨਾ ਚਾਹੀਦਾ ਹੈ। ਅਕਾਲਪੁਰਖ ਦੀ ਸਰਨ ਵਿਚ ਰਹਿਣਾ। ਰਾਮ ਨਾਮ ਨੂੰ ਯਾਦ ਰਖਣਾ। ਪਰਮਾਤਮਾਂ ਨੂੰ ਪਿਆਰ ਕਰਨਾ। ਭਾਣੇ ਵਿਚ ਰਹਿਣਾ ਤੇ ਹਰ ਵੇਲੇ ਵਾਹਿਗੁਰੂ ਨੂੰ ਆਪਦੇ ਹਿਰਦੇ ਵਿਚ ਵਸਾਉਣਾ ਚਾਹੀਦਾ ਹੈ। ਫਿਰ ਦੁਖ ਸੁਖ ਪੋਹਦੇ ਹੀ ਨਹੀਂ। ਇਹ ਆਉਂਦੇ ਤਾਂ ਹਨ ਪਰ ਗੁਰੂ ਨਾਨਕ ਸਾਹਿਬ ਆਖਦੇ ਹਨ ਕਿ ਜਿਵੇਂ ਆਦਮੀ ਕਪੜੇ ਬਦਲਦਾ ਰਹਿੰਦਾ ਹੈ ਇਵੇਂ ਦੁਖੁ ਸੁਖ ਵੀ ਬਦਲਣੇ ਚਾਹੀਦੇ ਹਨ :

ਨਾਨਕ ਬੋਲਣ ਝਖਣ ਦੁਖ ਛਡਿ ਮੰਗੀਅਹਿ ਸੁਖ ॥
ਸੁਖੁ ਦੁਖੁ ਦੋਇ ਦਰ ਕਪੜੇ ਪਹਿਰੇ ਜਾਇ ਮਨੁਖ ॥

ਸੋ ਅਜਿਹਾ ਸੋਚਣਾ ਚਾਹੀਦਾ ਹੈ ਕਿ ਇਹ ਆਉਣ ਜਾਣ ਵਾਲੀਆਂ ਚੀਜ਼ਾਂ ਹਨ। ਫਿਰ ਦੁਖ ਪੋਹੇਗਾ ਨਹੀਂ ਤੇ ਸੁੱਖ ਖਰਮਸਤੀਆਂ ਕਰਨ ਨੂੰ ਪ੍ਰੇਰੇਗਾ ਨਹੀਂ। "ਕਿਸੇ ਵੇਲੇ ਇਕ ਦਾ ਪਾਸਾ ਭਾਰੀ ਹੁੰਦਾ ਹੈ ਕਿਸੇ ਵੇਲੇ ਦੂਜੇ ਦਾ। ਪਰ ਦੁਖ ਉਸ ਵੇਲੇ ਬਾਜ਼ੀ ਜਿਤਣ ਲਗਦਾ ਹੈ ਜਿਸ ਵੇਲੇ ਕਿ ਇਨਸਾਨ ਕਿਸੇ ਸੁਭਾਵਕ ਅਸਥਿਰਤਾ ਵਿਚ ਸੁਖ ਨੂੰ ਦੁਖ ਤੇ ਦੁੱਖ ਨੂੰ ਸੁਖ ਸਮਝਣ ਲਗ ਜਾਂਦਾ ਹੈ। ਮੌਸਮ ਦੀ ਤਬਦੀਲੀ ਅਨੁਸਾਰ ਧੁਪ ਕਦੇ ਸੁਖ ਵਾਲੀ ਚੀਜ਼ ਹੈ ਤੇ ਕਦੇ ਦੁਖ ਵਾਲੀ, ਉਹੋ ਚੀਜ਼ ਜੋ ਹੁਣ ਦੁਖ ਵਾਲੀ ਹੈ, ਉਸ ਨੇ ਅਰੁਕ ਤਬਦੀਲੀ ਮੁਤਾਬਕ ਸੁਖ ਵਾਲੀ ਹੋ ਜਾਣਾ ਹੈ ਤਾਂ ਜੇ ਇਹ ਗਲ ਹੈ ਤਾਂ ਫਿਰ ਇਹ ਪੁਛਣਾ ਕਿ ਦੁਖ ਕਿਉਂ ਹੈ ਵਿਅਰਥ

ਹੈ ਤਾਂ ਸਾਡਾ ਫਰਜ਼ ਬਣਦਾ ਹੈ ਕਿ ਸੁਖ ਦੁਖ ਦੀ ਖੇਡ ਵਿਚ ਦਖਲ ਨਾ ਦੇਈਏ।"[1] ਇਸੇ ਗਲ ਨੂੰ ਖਲੀਲ ਜ਼ਿਬਰਾਨ ਇਉਂ ਅੰਕਿਤ ਕਰਦਾ ਹੈ, "ਤੁਹਾਡਾ ਸੁਖ ਤੁਹਾਡਾ ਬੇਨਕਾਬ ਦੁਖ ਹੈ। ਜਿਹੜੇ ਖੂਹ ਵਿਚੋਂ ਤੁਹਾਡਾ ਹਾਸਾ ਉਪਜਾਂਦਾ ਹੈ ਇਹ ਬਹੁਤ ਵਾਰੀ ਹੰਝੂਆਂ ਨਾਲ ਭਰਿਆ ਗਿਆ ਸੀ......। ਜਦੋਂ ਕਿਸੇ ਖੁਸ਼ੀ ਦੇ ਘਰ ਵਿਚ ਹੋਵੋ ਤਾਂ ਆਪਣੇ ਦਿਲ ਵਿਚ ਡੂੰਘੀ ਝਾਤੀ ਮਾਰੋ। ਤੁਹਾਨੂੰ ਪਤਾ ਲਗੇਗਾ ਕਿ ਇਹ ਤਾਂ ਉਹੀ ਵਸਤੂ ਹੈ ਜਿਸ ਨੇ ਤੁਹਾਨੂੰ ਦੁਖ ਦਿੱਤਾ ਸੀ ਤੇ ਇਹ ਉਹੋ ਦੁੱਖ ਹੈ ਜੋ ਤੁਹਾਨੂੰ ਸੁਖ ਦੇ ਰਿਹਾ ਹੈ।.... ਕੁਝ ਲੋਕ ਆਖਦੇ ਹਨ ਦੁਖ ਤੋਂ ਸੁਖ ਵਡੇਰਾ ਹੈ ਤੇ ਕੁਝ ਆਖਦੇ ਹਨ ਨਹੀਂ ਸੁਖ ਤੋਂ ਦੁੱਖ ਵਡੇਰਾ ਹੈ। ਪਰ ਮੈਂ ਤੁਹਾਨੂੰ ਆਖਦਾ ਹਾਂ ਇਹ ਦੋਵੇਂ ਹੀ ਇਕ ਦੂਸਰੇ ਤੋਂ ਵੱਖ ਨਹੀਂ ਕੀਤੇ ਜਾ ਸਕਦੇ..."[2] ਸੋ ਦੁੱਖ ਵੇਲੇ ਸਮ-ਦ੍ਰਿਸ਼ਟੀ ਦੀ ਪ੍ਰਾਪਤੀ ਲਈ ਗੁਰੂ ਨੂੰ ਕਿਰਪਾ ਕਰਕੇ ਅਜਿਹੀ ਬਲਕਾਰੀ ਸੁਰਤ ਬਖਸ਼ਣ ਲਈ ਅਰਦਾਸ ਕਰੋ। ਫਿਰ ਸੁਖ ਹੀ ਸੁਖ ਹੈ।



[1] ਕਲਮ ਦੀ ਕਰਾਮਾਤ—ਡਾ. ਬਲਬੀਰ ਸਿੰਘ ਪੰਨਾ ੭੧

[2] The Prophet.

# ਜੀਵਨ ਦਾ ਮਨੋਰਥ

ਜੀਵਨ ਕੀ ਹੈ ? ਜੀਵਨ-ਮਨੋਰਥ ਕੀ ਹੈ ? ਮਾਨਵ ਕਿਉਂ ਜਨਮ ਲੈਂਦਾ ਹੈ ? ਕਿਥੇ ਚਲਾ ਜਾਂਦਾ ਹੈ ? ਕਰਮ-ਕੁੱਕਰਮ ਕਿਉਂ ਕਰਦਾ ਹੈ ? ਆਦਿ ਅਜਿਹੇ ਪ੍ਰਸ਼ਨ ਹਨ ਜਿਹਨਾਂ ਨੂੰ ਸਮਝ ਤੇ ਸਮਝਾਉਣ ਲਈ ਆਦਿ ਜੁਗਾਦਿ ਤੋਂ ਦਰਸ਼ਨਵੇਤਾ, ਪੀਰ, ਪੈਗੰਬਰ, ਫਕੀਰ, ਔਲੀਆ, ਸੰਤ, ਮਹਾਤਮਾਂ, ਦੇਵਤੇ ਯਤਨ ਕਰਦੇ ਰਹੇ ਹਨ ਤੇ ਆਪਣੀ ਦ੍ਰਿਸ਼ਟੀ ਅਨੁਸਾਰ ਜੀਵਨ-ਮਨੋਰਥ ਤੇ ਹੋਰ ਰਹਸਮਈ ਪ੍ਰਸ਼ਨਾਂ ਦਾ ਉੱਤਰ ਦੇਂਦੇ ਤੁਰ ਗਏ ਹਨ । ਪਰ ਹੈਰਾਨੀ ਦੀ ਗੱਲ ਹੈ ਕਿ ਉਹਨਾਂ ਦੇ ਸਿਧਾਂਤਾਂ ਨੂੰ ਉਹਨਾਂ ਦੇ ਚੇਲਿਆਂ ਜਾਂ ਪੈਰੋਕਾਰਾਂ ਨੇ ਮੰਨਿਆਂ ਹੈ ਬਾਕੀਆਂ ਨੇ ਨਹੀਂ । ਕਦੇ ਵੀ ਸਰਬਮਾਨੀਯ ਤੇ ਵਿਸ਼ਵ-ਪ੍ਰਿਯ ਸਿਧਾਂਤ ਨਾ ਨਿਸ਼ਚਿਤ ਕੀਤਾ ਜਾ ਸਕਿਆ । ਪਰ ਆਮ ਕਰਕੇ ਮੁਕਤੀ ਨੂੰ ਹੀ ਜੀਵਨ ਮਨੋਰਥ ਮੰਨਿਆ ਗਿਆ । ਮਾਨਵ-ਜੀਵਨ ਮੁਕਤੀ ਪ੍ਰਾਪਤ ਕਰਨ ਲਈ ਹੀ ਮਿਲਿਆ ਹੈ।

ਗੁਰਮਤਿ ਵਿਚ ਵੀ ਪਰਮਪਦ ਦੀ ਪ੍ਰਾਪਤੀ ਜਾਂ ਮੁਕਤੀ ਦੇ ਸੰਕਲਪ ਸਤਿਗੁਰੂ ਜੀ ਨੇ ਪੇਸ਼ ਕੀਤੇ ਹਨ । ਗੁਰਮਤਿ ਗਾਡੀ ਰਾਹ ਹੈ । ਇਸ ਦੇ ਪਾਂਧੀ ਮਨ ਬਾਂਛਿਤ ਫਲ ਪਾ ਕੇ, ਇਹ ਜੀਵਨ ਭੋਗ ਕੇ ਅਖੀਰ ਸਿਮਰਨ ਕਰਦੇ ਪਰਮਪੁਰਖ ਦੀ ਗੋਦ ਵਿਚ ਸਮਾ ਜਾਂਦੇ ਹਨ ।

ਮਨੁਖੀ ਜੀਵਨ ਸਾਰੇ ਧਰਮਾਂ ਨੇ ਅਮੋਲਕ ਮੰਨਿਆ ਹੈ । ਕਾਰਨ ਹੈ ਕਿ ਜੀਵ ਆਪਣੇ ਕਿਸੇ ਕੁੱਕਰਮ ਕਰਕੇ ਪਾਰਬ੍ਰਹਮ ਪਾਸੋਂ ਨਿਖੜ ਗਿਆ ਹੈ । ਉਸ ਨਾਲੋਂ ਟੁੱਟ ਗਿਆ ਹੈ । ਬਸ ਚੌਰਾਸੀ ਦਾ ਚੱਕਰ ਚੱਲ ਰਿਹਾ ਹੈ ਤੇ ਕਈ ਪ੍ਰਕਾਰ ਦੇ ਜਨਮ ਧਾਰਦਾ ਹੋਇਆ ਕਰਮਾਂ ਦੇ ਫਲ ਭੋਗਦਾ ਅਖੀਰ 'ਮਾਨੁਖ-ਦੇਹ' ਨੂੰ ਪ੍ਰਾਪਤ ਕਰ ਲੈਂਦਾ ਹੈ । ਇਸ ਦੇਹ ਦੀ ਪ੍ਰਾਪਤੀ ਸ਼ੁਭ ਕਰਮਾਂ ਦਾ ਫਲ ਹੈ ਤੇ ਜੀਵ ਇਸ ਮਨੁੱਖੀ ਜਨਮ ਵਿਚ ਹੀ ਗੁਰੂ ਦੀ ਦੱਸੀ ਜੁਗਤਿ ਨਾਲ ਮੁਕਤੀ ਪ੍ਰਾਪਤ ਕਰ ਸਕਦਾ ਹੈ । ਸ੍ਰੀ ਗੁਰੂ ਅਰਜਨ ਦੇਵ ਜੀ ਦੇ ਮਹਾਂਵਾਕ ਹਨ :

ਕਈ ਜਨਮ ਭਏ ਕੀਟ ਪਤੰਗਾ ॥
ਕਈ ਜਨਮ ਗਜ ਮੀਨ ਕੁਰੰਗਾ ॥
ਕਈ ਜਨਮ ਪੰਖੀ ਸਰਪ ਹੋਇਓ ॥
ਕਈ ਜਨਮ ਹੈਵਰ ਬ੍ਰਿਖ ਜੋਇਓ ॥
ਮਿਲੁ ਜਗਦੀਸ ਮਿਲਨ ਕੀ ਬਰੀਆ ॥
ਚਿਰੰਕਾਲ ਇਹ ਦੇਹ ਸੰਜਰੀਆ ॥ਰਹਾਉ॥
ਕਈ ਜਨਮ ਸੈਲ ਗਿਰ ਕਰਿਆ ॥
ਕਈ ਜਨਮ ਗਰਭ ਹਿਰਿ ਖਰਿਆ ॥
ਕਈ ਜਨਮ ਸਾਖ ਕਰ ਉਪਾਇਆ ॥
ਲਖ ਚਉਰਾਸੀ ਜੋਨਿ ਭ੍ਰਮਾਇਆ ॥[1]

ਇਸ ਮਾਨਸ ਜਨਮ ਦੀ ਮਹਿਮਾਂ ਕਰਦਿਆਂ ਭਾਈ ਗੁਰਦਾਸ ਜੀ ਲਿਖਦੇ ਹਨ :

ਮਾਣਸ ਜਨਮੁ ਅਮੋਲੁ ਹੈ ਹੋਇ ਅਮੋਲ ਸਾਧ ਸੰਗ ਪਾਏ ॥
ਅਖੀ ਦੁਇ ਨਿਰਮੋਲਕਾ ਸਤਿਗੁਰੁ ਦਰਸ ਧਿਆਨ ਲਿਵ ਲਾਇ ॥
ਮਸਤਕੁ ਸੀਸ ਅਮੋਲ ਹੈ ਚਰਣ ਸਰਣ ਗੁਰ ਧੂੜਿ ਸੁਹਾਇ ॥
ਜਿਹਬਾ ਸ੍ਰਵਣ ਅਮੋਲਕਾ ਸਬਦ-ਸੁਰਤਿ ਸੁਣ ਸਮਝਿ ਸੁਣਾਏ ॥
ਹਸਤ ਚਰਣ ਨਿਰਮੋਲਕਾ ਗੁਰਮੁਖ ਮਾਰਗਿ ਸੇਵ ਕਮਾਏ ॥
ਗੁਰਮਖਿ ਰਿਦਾ ਅਮੋਲ ਹੈ ਅੰਦਰਿ ਗੁਰ ਉਪਦੇਸ਼ ਵਸਾਏ ॥
ਪਤਿ ਪਰਵਾਣੇ ਤੋਲ ਤੁਲਾਏ ॥[2]
ਚਉਰਾਸੀਹ ਲਖ ਜੋਨਿ ਵਿਚਿ ਉਤਮੁ ਜਨਮੁ ਸੁ ਮਾਣਸਿ ਦੇਹੀ ॥
ਅਖੀ ਵੇਖਣੁ ਕਰਨਿ ਸੁਣਿ ਮੁਖਿ ਸੁਭ ਬੋਲਣ ਬਚਨ ਸਨੇਹੀ ॥
ਹਥੀ ਕਾਰ ਕਮਾਵਣੀ ਪੈਰੀ ਚਲਿ ਸਤਿ ਸੰਗਿ ਮਿਲੇਹੀ ॥
ਕਿਰਤਿ ਵਿਰਤਿ ਕਰ ਧਰਮ ਦੀ ਖਟਿ ਖਵਾਲਣ ਭਾਇ ਕਰੇਹੀ ॥
... ... ...

---

[1] ਸ੍ਰੀ ਗੁਰੂ ਗ੍ਰੰਥ ਸਾਹਿਬ ਪੰਨਾ ੧੭੬
[2] ਵਾਰਾਂ ਭਾਈ ਗੁਰਦਾਸ

ਆਪਿ ਤਰੈ ਗੁਰਸਿਖ ਤਰੇਹੀ ॥[1]

ਇਸ ਲਈ ਇਹ ਮਾਨਸ ਜਨਮ ਦੁਰਲੱਭ ਹੈ। ਬੜੇ ਲੰਮੇਂ ਸਮੇਂ ਮਗਰੋਂ ਅਕਾਲਪੁਰਖ ਨੇ ਨਾਮ ਸਿਮਰਨ ਦਾ ਮੌਕਾ ਬਖ਼ਸ਼ਿਆ ਹੈ। ਇਹ ਵਾਰ ਵਾਰ ਹੱਥ ਨਹੀਂ ਆਉਣਾ। ਕਬੀਰ ਜੀ ਦੇ ਸ਼ਬਦਾਂ ਵਿਚ :

ਕਬੀਰ ਮਾਨਸ ਜਨਮੁ ਦੁਲੰਭੁ ਹੈ ਹੋਇ ਨ ਬਾਰੈ ਬਾਰ ॥
ਜਿਉ ਬਨ ਫਲ ਪਾਕੇ ਭੁਇ ਗਿਰਹਿ ਬਹੁਰਿ ਨ ਲਾਗਹਿ ਡਾਰ ।[2]

ਸ੍ਰੀ ਗੁਰੂ ਤੇਗ ਬਹਾਦਰ ਜੀ ਮਹਾਰਾਜ ਆਪਣੀ ਬਾਣੀ ਵਿਚ ਕਈ ਵਾਰ ਇਹ ਦ੍ਰਿੜ ਕਰਵਾਉਂਦੇ ਹਨ ਕਿ ਮਾਨਸ ਜਨਮ ਅਮੋਲ ਹੈ। ਇਹ ਅਕਾਲਪੁਰਖ ਦੀ ਦਾਤ ਹੈ। ਇਸ ਦਾ ਪੂਰਾ ਪੂਰਾ ਲਾਭ ਉਠਾਉਣਾ ਚਾਹੀਦਾ ਹੈ।

ਮਾਨਸ ਜਨਮ ਅਮੋਲਕੁ ਪਾਇਓ...... (ਗਉੜੀ)
ਦੁਰਲਭ ਦੇਹ ਪਾਇ ਮਾਨਸ ਕੀ...... (ਗਉੜੀ)
ਫਿਰਤ ਫਿਰਤ ਬਹੁਤੇ ਜੁਗ ਹਾਰਿਓ ਮਾਨਸ ਦੇਹ ਲਈ ॥ (ਸੋਰਠਿ)

ਪਰ ਅਸੀਂ ਅਗਿਆਨ ਵੱਸ ਇਸ ਦਿਸਦੇ ਵਸਦੇ ਜਗਤ ਨੂੰ ਥਿਰ ਤੇ ਸਦੀਵੀ ਮੰਨ ਕੇ ਅਸੰਤੁਸ਼ਟੀ ਦੇਣ ਵਾਲੇ ਪਦਾਰਥਾਂ 'ਚੋਂ ਸੰਤੁਸ਼ਟੀ ਭਾਲਦੇ ਹਾਂ ਪਰ ਅਤ੍ਰਿਪਤੀ ਹੋਰ ਵੀ ਦੁਖੀ ਕਰਦੀ ਹੈ। ਪੰਜਾਂ ਚੋਰਾਂ ਦੇ ਵੱਸ ਪਿਆ ਅਖੀਰ ਜੁਆਰੀਆਂ ਵਾਂਗ ਦੋਨੋਂ ਹੱਥ ਝਾੜ ਕੇ ਤੁਰ ਜਾਂਦੇ ਹਾਂ ਤੇ ਇਹ ਚੋਰਾਸੀ ਦਾ ਚੱਕਰ ਫਿਰ ਚੱਲ ਪੈਂਦਾ ਹੈ। ਇਹੀ ਕਾਰਨ ਹੈ ਕਿ ਗੁਰੂ ਸਾਹਿਬਾਨ ਨੇ ਵਾਰ ਵਾਰ ਚਿਤਾਵਨੀ ਦਿਤੀ ਹੈ ਕਿ ਆਪਣਾ ਜਨਮ ਅਕਾਰਥ ਨਾ ਗੁਆਵੋ। ਇਹ ਅਮੋਲਕ ਹੈ। ਇਹ ਫਿਰ ਨਹੀਂ ਮਿਲਣਾ। ਇਸ ਮਾਨਵ ਦੇਹ ਨੂੰ ਤਾਂ ਦੇਵਤੇ ਵੀ ਤਰਸਦੇ ਹਨ ਕਿਉਂਕਿ ਇਸ ਦੀ ਪ੍ਰਾਪਤੀ ਨਾਲ ਹੀ ਅਧਿਆਤਮਕ ਸਾਧਨਾਂ ਕਰਕੇ ਪਰਮਪਦ ਦੀ ਪ੍ਰਾਪਤੀ ਕੀਤੀ ਜਾ ਸਕਦੀ ਹੈ। ਨਾਮ ਜਪਣ ਨਾਲ ਮੁਕਤੀ ਮਿਲ ਸਕਦੀ ਹੈ।

ਫੂਟਾ ਫਿਰਤ ਫਿਰਤ ਤੂ ਆਇਆ ॥
ਦੁਲਭ ਦੇਹ ਕਲਿਜੁਗ ਮਹਿ ਪਾਇਆ ॥
ਫਿਰਿ ਇਆ ਅਉਸਰ ਚਰੈ ਨ ਹਾਥਾ ॥

---

[1] ਵਾਰਾਂ ਭਾਈ ਗੁਰਦਾਸ

[2] ਸ੍ਰੀ ਗੁਰੂ ਗ੍ਰੰਥ ਸ ਹਿਬ ਪੰਨਾ ੧੩੬੬

ਨਾਮੁ ਜਪਹੁ ਤ ਤਉ ਕਟੀਅਹਿ ਫਾਸਾ ॥[1]
ਭਈ ਪਰਾਪਤਿ ਮਾਨੁਖ ਦੇਹੁਰੀਆ ॥
ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ ॥[2]
ਪ੍ਰਾਣੀ ਤੂੰ ਆਇਆ ਲਾਹਾ ਲੈਣਿ ॥
ਲਗਾ ਕਿਤੁ ਕੁਫਕੜੇ ਸਭ ਮੁਕਦੀ ਚਲੀ ਰੈਣਿ ॥[3]
ਦੁਲਭ ਜਨਮੁ ਪੁੰਨ ਫਲ ਪਾਇਓ ਬਿਰਥਾ ਜਾਤ ਅਬਿਬੇਕੇ ॥[4]
ਲਖ ਚਉਰਾਸੀਹ ਭ੍ਰਮਤੇ ਭ੍ਰਮਤੇ ਦੁਲਭ ਜਨਮੁ ਅਬ ਪਾਇਓ ॥
ਰੇ ਮੂ ਕੂੜੇ ਤੂੰ ਹੋਛੈ ਰਸਿ ਲਪਟਾਇਓ ॥[5]
ਗੁਰ ਸੇਵਾ ਤੇ ਭਗਤਿ ਕਮਾਈ ॥
ਤਬ ਇਹ ਮਾਨਸ ਦੇਹੀ ਪਾਈ ॥
ਇਸ ਦੇਹੀ ਕਉ ਸਿਮਰਹਿ ਦੇਵ ॥
ਸੋ ਦੇਹੀ ਭਜੁ ਹਰਿ ਕੀ ਸੇਵ ॥[6]

ਸ੍ਰੀ ਗੁਰੂ ਤੇਗ ਬਹਾਦਰ ਜੀ ਆਪਣੀ ਬਾਣੀ ਵਿਚ ਥਾਂ ਥਾਂ ਤੇ ਪ੍ਰਾਣੀ ਨੂੰ ਸੁਚੇਤ ਕਰਨ ਲਈ ਉਪਦੇਸ਼ ਦਿੰਦੇ ਹਨ ਕਿ ਇਸ ਅਮੋਲਕ ਜਨਮ ਨੂੰ ਬਿਰਥਾ ਨਾ ਗਵਾਓ। ਇਹ ਦੇਹ ਫਿਰ ਨਹੀਂ ਮਿਲਣੀ ਇਸ ਲਈ ਇਸ ਤੋਂ ਪੂਰਾ ਪੂਰਾ ਲਾਭ ਉਠਾਓ :

ਦੁਰਲਭ ਦੇਹ ਪਾਇ ਮਾਨਸ ਕੀ ਬਿਰਥਾ ਜਨਮੁ ਸਿਰਾਵੈ ॥ (ਗਉੜੀ)
ਮਾਨਸ ਦੇਹ ਬਹੁਰਿ ਨਹਿ ਪਾਵੈ ਕਛੂ ਉਪਾਉ ਮੁਕਤਿ ਕਾ ਰੇ ॥(ਗਉੜੀ)
ਮਾਨਸ ਜਨਮ ਅਮੋਲਕ ਪਾਇਓ ਬਿਰਥਾ ਕਾਹਿ ਗਵਾਵਉ ॥ (ਗਉੜੀ)
ਫਿਰਤ ਫਿਰਤ ਬਹੁਤੇ ਜੁਗ ਹਾਰਿਓ ਮਾਨਸ ਦੇਹ ਲਹੀ ॥
ਨਾਨਕ ਕਹਤ ਮਿਲਨ ਕੀ ਬਰੀਆ ਸਿਮਰਤ ਕਹਾ ਨਹੀ ॥ (ਸੋਰਠਿ)

---

[1] ਸ੍ਰੀ ਗੁਰੂ ਗ੍ਰੰਥ ਸਾਹਿਬ ਪੰਨਾ ੨੫੮
[2] ਸ੍ਰੀ ਗੁਰੂ ਗ੍ਰੰਥ ਸਾਹਿਬ ਪੰਨਾ ੧੨
[3] ਸ੍ਰੀ ਗੁਰੂ ਗ੍ਰੰਥ ਸਾਹਿਬ ਪੰਨਾ ੪੩
[4] ਸ੍ਰੀ ਗੁਰੂ ਗ੍ਰੰਥ ਸਾਹਿਬ ਪੰਨਾ ੬੫੮
[5] ਸ੍ਰੀ ਗੁਰੂ ਗ੍ਰੰਥ ਸਾਹਿਬ ਪੰਨਾ ੧੦੧੭
[6] ਸ੍ਰੀ ਗੁਰੂ ਗ੍ਰੰਥ ਸਾਹਿਬ ਪੰਨਾ ੧੧੫੯

ਇਸ ਜਨਮ ਨੂੰ ਸਕਾਰਥਾ ਕਰਨ ਲਈ ਜੀਵ ਨੂੰ ਕੁਕਰਮਾਂ ਤੋਂ ਬਚਣਾ ਚਾਹੀਦਾ ਹੈ। ਸੱਚਾ ਮਾਰਗ ਧਰਮ ਦਾ ਮਾਰਗ ਹੈ। ਸੱਚਾ ਮਾਰਗ ਸੱਚੇ ਪਰਮਾਤਮਾਂ ਦੀ ਪ੍ਰਾਪਤੀ ਦਾ ਮਾਰਗ ਹੈ। ਸੱਚਾ ਮਾਰਗ ਨਾਮ ਸਿਮਰਨ ਹੈ। ਕੀਰਤਨ ਹੈ। ਹਰਿ ਕੀ ਕਥਾ ਹੈ। ਦਿਨ ਰਾਤ ਪਰਮਾਤਮਾਂ ਦੀ ਯਾਦ ਹੈ। ਸੱਚਾ ਮਾਰਗ ਪੰਜਾਂ ਦਾ ਤਿਆਗ ਹੈ। ਪੰਜਾਂ ਨੂੰ ਵਸ ਵਿਚ ਕਰਨਾ ਹੈ। ਪਖੰਡਾਂ ਤੋਂ ਛੁਟਕਾਰਾ ਪਾਉਣਾ ਤੇ ਸੱਚੇ ਸੁੱਚੇ ਰਹਿਣਾ ਸੱਚ ਦਾ ਮਾਰਗ ਹੈ। ਇਹੀ ਕਾਰਨ ਹੈ ਕਿ ਗੁਰੂ ਜੀ ਨੇ ਸੱਚ ਤੇ ਚਲਣ ਤੇ ਝੂਠ ਨੂੰ ਤਿਆਗਣ ਲਈ ਉਪਦੇਸ਼ ਦਿੱਤਾ ਹੈ। ਗੋਬਿੰਦ ਨੇ ਗੁਣ ਗਾਉਣ ਤੇ ਨਾਮ ਜਪਣ ਲਈ ਸਾਨੂੰ ਵਾਰ ਵਾਰ ਆਖਿਆ ਹੈ।

> ਸਾਧੋ ਗੋਬਿੰਦ ਕੇ ਗੁਨ ਗਾਵਉ ॥
> ਮਾਨਸ ਜਨਮ ਅਮੋਲਕ ਪਾਇਓ ਬਿਰਥਾ ਕਾਹਿ ਗਵਾਵਉ ॥ (ਗਉੜੀ)
> ਸਾਧੋ ਰਾਮ ਸਰਨਿ ਬਿਸਰਾਮਾ ॥ (ਗਉੜੀ)
> ਮਨ ਰੇ ਰਾਮ ਸਿਉ ਕਰਿ ਪ੍ਰੀਤਿ ॥ (ਸੋਰਠਿ)
> ਮਾਨਸ ਦੇਹ ਪਾਇ ਪਦ ਹਰਿ ਭਜੁ ਨਾਨਕ ਬਾਤ ਬਤਾਈ ॥ (ਸੋਰਠਿ)
> ਮਨ ਰੇ ਪ੍ਰਭ ਕੀ ਸਰਨਿ ਬਿਚਾਰੋ ॥
> ਜਿਹ ਸਿਮਰਤ ਗਨਕਾ ਸੀ ਉਧਰੀ ਤਾ ਕੋ ਜਸੁ ਉਰਧਾਰੋ ॥ (ਸੋਰਠਿ)
> ਹਰਿ ਜਸ ਰੇ ਮਨਾ ਗਾਇ ਲੈ ਜੋ ਸੰਗੀ ਹੈ ਤੇਰੋ ॥ (ਤਿਲੰਗ)
> ਜਾ ਮੈ ਭਜਨੁ ਰਾਮ ਕੋ ਨਾਹੀ ॥
> ਤਿਹ ਨਰ ਜਨਮੁ ਅਕਾਰਥ ਖੋਇਆ ਯਹ ਰਾਖਹੁ ਮਨ ਮਾਹੀ ॥(ਬਿਲਾਵਲ)
> ਮਨ ਕਹਾ ਬਿਸਾਰਿਓ ਰਾਮ ਨਾਮੁ ॥
> ਤਨੁ ਬਿਨਸੈ ਜਮ ਸਿਉ ਪਰੈ ਕਾਮੁ ॥ (ਬਸੰਤ)
> ਰਾਮ ਸਿਮਰ ਰਾਮ ਸਿਮਰ ਇਹੋ ਤੇਰੋ ਕਾਜਿ ਹੈ ॥ (ਜੈਜਾਵੰਤੀ)

ਪਲ ਪਲ ਬੜਾ ਹੀ ਕੀਮਤੀ ਹੈ। ਸਮਾਂ ਆਪਣੀ ਤੋਰੇ ਨਿਰੰਤਰ ਤੁਰਿਆ ਜਾ ਰਿਹਾ ਹੈ। ਜੀਵਨ ਬੀਤੀ ਜਾ ਰਿਹਾ ਹੈ। ਬਾਲਪਨ ਬੀਤ ਗਿਆ ਤਾਂ ਜਵਾਨੀ ਆ ਗਈ। ਜਵਾਨੀ ਮਗਰੋਂ ਬੁਢਾਪਾ ਤੇ ਫਿਰ ਮੌਤ ਆ ਘੇਰਦੀ ਹੈ। ਪਰ ਮਾਇਆ ਦਾ ਜਾਲ ਅਜਿਹਾ ਹੈ ਕਿ ਜੀਵ ਉਸ ਵਿਚ ਹੀ ਉਲਝਿਆ ਰਹਿੰਦਾ ਹੈ। ਗੁਰੂ ਨੇ ਵਾਰ ਵਾਰ ਸਮੇਂ ਦੀ ਸੰਭਾਲ ਕਰਨ ਲਈ ਉਪਦੇਸ਼ ਦਿੱਤਾ ਹੈ। ਇਹ ਜਨਮ

ਨਾਮ ਸਿਮਰਨ ਲਈ ਮਿਲਿਆ ਹੈ। ਪ੍ਰਮਾਤਮਾਂ ਦੀ ਪ੍ਰਾਪਤੀ ਲਈ ਮਿਲਿਆ ਹੈ। ਇਸ ਲਈ ਆਪ ਥਾਂ ਥਾ ਉਪਦੇਸ਼ ਦਿੰਦੇ ਹਨ ਕਿ ਸਮੇਂ ਨੂੰ ਸੰਭਾਲੋ।

ਆਜੁ ਕਾਲਿ ਫੁਨ ਤੋਹਿ ਗ੍ਰਸਿ ਹੈ ਸਮਝਿ ਰਾਖਉ ਚੀਤਿ ॥
ਕਹੈ ਨਾਨਕੁ ਰਾਮੁ ਭਜਿ ਲੈ ਜਾਤ ਅਉਸਰੁ ਬੀਤਿ ॥ (ਸੋਰਠਿ)
ਅਜ ਹੂ ਸਮਝਿ ਕਛੁ ਬਿਗਰਿਓ ਨਾਹਿਨਿ ਭਜਿ ਲੇ ਨਾਮੁ ਮੁਰਾਰਿ ॥
ਕਹੁ ਨਾਨਕ ਨਿਜ ਮਤੁ ਸਾਧਨ ਕਉ ਭਾਖਿਓ ਤੋਹਿ ਪੁਕਾਰਿ ॥ (ਸੋਰਠਿ)
ਅਜਹੂ ਕਛੁ ਬਿਗਰਿਓ ਨਹੀ ਜੋ ਪ੍ਰਭ ਗੁਨ ਗਾਵੈ ॥
ਕਹੁ ਨਾਨਕ ਤਿਹ ਭਜਨ ਤੇ ਨਿਰਭੈ ਪਦੁ ਪਾਵੈ ॥ (ਤਿਲੰਗ)
ਹਰਿ ਜਸ ਰੇ ਮਨਾ ਗਾਇ ਲੈ ਜੋ ਸੰਗੀ ਹੈ ਤੇਰੋ ॥
ਅਉਸਰੁ ਬੀਤਿਓ ਜਾਤੁ ਹੈ ਕਹਿਓ ਮਾਨ ਲੈ ਮੇਰੋ ॥
... ... ... ...
ਨਾਨਕ ਕਹਤ ਪੁਕਾਰ ਕੈ ਗਹੁ ਪ੍ਰਭ ਸਰਨਾਈ ॥ (ਤਿਲੰਗ)
ਗੁਨ ਗੋਬਿੰਦ ਗਾਇਓ ਨਹੀ ਜਨਮੁ ਅਕਾਰਥ ਕੀਨ ॥
ਕਹੁ ਨਾਨਕ ਹਰਿ ਭਜੁ ਮਨਾ ਜਿਹਿ ਬਿਧਿ ਜਲ ਕਉ ਮੀਨ ॥ (ਸਲੋਕ)
ਤਰਨਾਪੋ ਇਉ ਹੀ ਗਇਓ ਲੀਓ ਜਰਾ ਤਨੁ ਜੀਤਿ ॥
ਕਹੁ ਨਾਨਕ ਭਜੁ ਹਰਿ ਮਨਾ ਅਉਧ ਜਾਤ ਹੈ ਬੀਤਿ ॥ (ਸਲੋਕ) ਆਦਿ

ਫਿਰ ਕਰਨਾ ਕੀ ਚਾਹੀਦਾ ਹੈ ? ਜੀਵਨ ਦਾ ਮਨੋਰਥ ਕੀ ਹੈ ? ਇਸ ਦਾ ਜਵਾਬ ਬਾਣੀ ਵਿਚ ਹੈ। ਜੀਵਨ ਮਨੋਰਥ ਹੈ ਪਰਮਾਤਮਾਂ ਨੂੰ ਸਵਾਸ ਸਵਾਸ ਯਾਦ ਕਰਨਾ। ਨਿਰਮਲ ਸੱਚਾ ਸੁੱਚਾ ਜੀਵਨ ਬਤੀਤ ਕਰਨਾ ਤੇ ਪਰਮਾਤਮਾਂ ਨੂੰ ਪ੍ਰਾਪਤ ਕਰਨਾ। ਉਸ ਵਿਚ ਲੀਨ ਹੋ ਜਾਣਾ ਜਿਵੇਂ ਸੂਰਜ ਵਿਚ ਕਿਰਣ ਹੋ ਜਾਂਦੀ ਹੈ, ਚੰਦਰਮਾਂ ਵਿਚ ਰਿਸ਼ਮ, ਸਾਗਰ ਵਿਚ ਲਹਿਰ, ਪਾਣੀ ਵਿਚ ਪਾਣੀ। ਇਸ ਲਈ ਗੁਰੂ ਸਾਹਿਬ ਮਾਨਵ ਨੂੰ ਜੀਵਨ ਮਨੋਰਥ ਬਾਰੇ ਦਸਦੇ ਹਨ ਬ੍ਰਹਮ ਗਿਆਨੀ ਬਣ ਕੇ ਜੀਵਨ-ਮੁਕਤ ਬਣ ਕੇ ਮਾਨ ਅਪਮਾਨ ਆਦਿ ਦਾ ਤਿਆਗ ਕਰਕੇ ਪਰਮ ਪੁਰਖ ਵਿਚ ਲੀਨ ਹੋਣਾ ਹੈ।

ਤਜਿ ਅਭਿਮਾਨ ਮੋਹ ਮਾਇਆ ਫੁਨਿ ਭਜਨ ਰਾਮ ਚਿਤੁ ਲਾਵਉ ॥
ਨਾਨਕ ਕਹਤ ਮੁਕਤਿ ਪੰਥ ਇਹੁ ਗੁਰਮੁਖਿ ਹੋਇ ਤੁਮ ਪਾਵਉ ॥ (ਗਉੜੀ)
ਬੇਦ ਪੁਰਾਨ ਜਾਸ ਗੁਨ ਗਾਵਤ ਤਾ ਕੋ ਨਾਮੁ ਹੀਐ ਮੋ ਧਰੁ ਰੇ।

ਪਾਵਨ ਨਾਮੁ ਜਗਤਿ ਮੈ ਹਰਿ ਕੋ ਸਿਮਰਿ ਸਿਮਰਿ ਕਸਮਲ ਸਭੁ
ਹਰੁ ਰੇ ॥ (ਗਉੜੀ)
ਕਹੁ ਨਾਨਕ ਭਜੁ ਰਾਮ ਨਾਮ ਨਿਤ ਜਾਤੇ ਹੋਤ ਉਧਾਰ ॥ (ਦੇਵਗੰਧਾਰੀ)
ਅਜਾਮਲ ਪਾਪੀ ਜਗੁ ਜਾਨੈ ਨਿਮਖ ਮਾਹਿ ਨਿਸਤਾਰਾ ॥
ਨਾਨਕ ਕਹਤ ਚੇਤ ਚਿੰਤਾਮਨਿ ਤੈ ਭੀ ਉਤਰਹਿ ਪਾਰਾ ।' (ਸੋਰਠਿ)
ਰਾਮ ਨਾਮ ਨਰ ਨਿਸਿ ਬਾਸੁਰ ਮੈ ਨਿਮਖ ਏਕ ਉਰਧਾਰੈ ॥
ਜਮ ਕੋ ਤ੍ਰਾਸ ਮਿਟੈ ਨਾਨਕ ਤਿਹ ਅਪਨੋ ਜਨਮੁ ਸਵਾਰੈ ॥ (ਰਾਮਕਲੀ)
ਜਨ ਨਾਨਕ ਹਰਿ ਕੀ ਸਰਨਾਇ ॥
ਦੀਜੈ ਨਾਮੁ ਰਹੈ ਗੁਨ ਗਾਇ ॥ (ਬਸੰਤ)
ਇਕ ਭਗਤਿ ਨਾਰਾਇਣ ਹੋਇ ਸੰਗਿ ॥
ਕਹੁ ਨਾਨਕ ਭਜੁ ਤਿਹ ਏਕ ਰੰਗ ॥ (ਬਸੰਤ)

ਉਪਰੋਕਤ ਵਿਚਾਰ ਤੋਂ ਸਿੱਟਾ ਨਿਕਲਦਾ ਹੈ ਕਿ ਮਾਨਸ ਜਨਮ ਅਮੋਲਕ ਹੈ। ਜੀਵ ਇਸ ਨੂੰ ਬੇਅਰਥ ਗੁਆ ਰਿਹਾ ਹੈ। ਜੀਵਨ ਦਾ ਮਨੋਰਥ ਨਾਮ ਸਿਮਰਨ ਹੈ ਜਿਸ ਨਾਲ ਚਉਰਾਸੀ ਦਾ ਗੇੜ ਮੁੱਕ ਜਾਂਦਾ ਹੈ। ਉਹ ਜੀਵਨ ਮੁਕਤ, ਸਾਧ, ਸੰਤ, ਗੁਰਮੁਖ, ਜਨ, ਭਗਤ ਬਣ ਜਾਂਦਾ ਹੈ ਤੇ ਮੁਕਤੀ ਪ੍ਰਾਪਤ ਕਰਕੇ ਅਕਾਲ ਪੁਰਖ ਵਿਚ ਸਮਾ ਜਾਂਦਾ ਹੈ ਫਿਰ :

ਨਾਨਕ ਲੀਨ ਭਇਓ ਗੋਬਿੰਦ ਸਿਉ
ਜਿਉ ਪਾਨੀ ਸੰਗਿ ਪਾਨੀ ॥ (ਸੋਰਠਿ)

# ਮੁਕਤੀ

ਇਹ ਜੀਵ ਆਦਿ ਜੁਗਾਦਿ ਤੋਂ ਆਪਣੇ ਕਿਸੇ ਕੁਕਰਮ ਕਰਕੇ ਜਾਂ ਭੁਲ ਕਰਕੇ ਪਰਮ ਪੁਰਖ ਪਰਮਾਤਮਾਂ ਪਾਸੋਂ ਵਿਛੜ ਗਿਆ ਹੈ। ਇਹ ਜਨਮ-ਮਰਨ ਦੇ ਗੇੜ ਵਿਚ ਪਿਆ ਦੁਖ-ਸੁਖ ਭੋਗਦਾ ਵਭਿੰਨ ਜੂਨਾਂ ਵਿਚੋਂ ਵਿਚਰਦਾ ਹੈ ਤੇ ਅਕਾਲ ਪੁਰਖ ਦੀ ਬਖਸ਼ਿਸ਼ ਨਾਲ ਮਾਨਵ-ਜਨਮ ਪ੍ਰਾਪਤ ਹੁੰਦਾ ਹੈ। ਮਾਨਵ ਜੀਵਨ ਦਾ ਮਨੋਰਥ ਇਸ ਜਨਮ-ਮਰਨ ਦੇ ਚੱਕਰ ਵਿਚੋਂ ਨਿਕਲ ਕੇ ਸਦੀਵੀ-ਸੁਖ ਸ਼ਾਂਤੀ ਦੇ ਸਾਗਰ ਪਰਮਾਤਮਾਂ ਵਿਚ ਲੀਨ ਹੋਣਾ ਹੈ। ਇਹ ਮੁਕਤੀ ਹੈ। ਪਰਮਾਤਮਾਂ ਵਿਚ ਲੀਨ ਹੋਣਾ ਹੀ ਮੁਕਤੀ ਹੈ। ਗੁਰਬਾਣੀ ਵਿਚ ਮੁਕਤੀ ਲਈ ਮੋਖ ਲੀਨ ਹੋਣਾ, ਸਮਾ ਜਾਣਾ, ਜੋਤਿ ਜੋਤ ਰਲਨਾਂ, ਸਮਾਉਣਾ, ਪਰਮਪਦ, ਅਮਰਾਪਦ, ਬੰਦ ਖਲਾਸ ਨਿਰਬਾਣ, ਬਿਸਰਾਮ, ਪਰਮਗਤਿ ਆਦਿ ਸ਼ਬਦ ਵਰਤੇ ਮਿਲਦੇ ਹਨ।

ਮੁਕਤੀ ਦੇ ਕੋਸ਼-ਅਰਥ ਹਨ—ਛੁਟਕਾਰਾ, ਨਜਾਤ, ਖਲਾਸੀ, ਆਜ਼ਾਦੀ, ਆਦਿ। "ਮੁਕਤੀ ਹੈ ਆਵਾਗਵਨ ਦੇ ਚੱਕਰ ਜਾਂ ਮਾਇਆ ਦੇ ਬੰਧਨ ਤੋਂ ਛੁਟਕਾਰਾ।" ਲਗਪਗ ਸਾਰੇ ਹੀ ਭਾਰਤੀ ਚਿੰਤਕ ਸੰਮਤੀ ਰਖਦੇ ਹਨ ਕਿ ਮੁਕਤੀ (ਮੋਕਸ਼) ਜਨਮ ਮਰਨ ਤੋਂ ਛੁਟਕਾਰਾ ਹੈ। ਮੁਕਤੀ ਕਲੇਸ਼ ਤੋਂ ਛੁਟਕਾਰਾ ਹੈ ਜੁ ਅਵਿਦਿਆ ਕਰਕੇ ਹੁੰਦਾ ਹੈ। ਸਮੂਹ ਦੁਖਾਂ ਦੀ ਨਵਿਰਤੀ ਮੁਕਤੀ ਹੈ। ਦੂਜੇ ਪੱਖ ਤੇ ਇਸ ਤਰ੍ਹਾਂ ਵੀ ਕਿਹਾ ਜਾ ਸਕਦਾ ਹੈ ਕਿ ਮੁਕਤੀ ਆਤਮ-ਜਾਗਰਤਾ ਹੈ ਜਦੋਂ ਕਿ ਆਤਮਕ ਅਵਸਥਾ ਉਸੇ ਤਰ੍ਹਾਂ ਹੀ ਹੁੰਦੀ ਹੈ ਜਿਵੇਂ ਬ੍ਰਹਮ ਦੀ। ਮੁਕਤ ਮਨੁਖ ਦੀ ਇਹ ਨਿਸ਼ਾਨੀ ਹੈ ਕਿ ਉਸ ਦੀਆਂ ਨਿਜੀ ਆਦਤਾਂ ਨਹੀਂ ਹੁੰਦੀਆਂ। ਉਹ ਨਿਜੀ ਕਬਜ਼ੇ ਲਈ ਕੋਈ ਚੀਜ਼ ਖੁਹੰਦਾ ਨਹੀਂ, ਜੁ ਪ੍ਰਭੂ ਦੇ ਹੁਕਮ ਨਾਲ ਮਿਲਦਾ ਹੈ ਉਸ ਤੇ ਸ਼ਾਕਰ ਰਹਿੰਦਾ ਹੈ ਤੇ ਨਾ ਲਾਲਚ ਕਰਦਾ ਹੈ ਅਤੇ ਨਾ ਸਾੜਾ......"[1]

ਭਾਰਤੀ ਦਰਸ਼ਨ ਵਿਚ ਮੁਕਤੀ ਦੇ ਸਿਧਾਂਤਕ ਪੱਖਾਂ ਨੂੰ ਚਾਰ ਮੁਖ ਸਿਰਲੇਖਾਂ

---

[1] ਜਪੁਜੀ—ਇਕ ਤੁਲਨਾਤਮਕ ਅਧਿਐਨ : ਡਾ: ਦਲੀਪ ਸਿੰਘ ਦੀਪ ਪੰਨਾ ੨੧੮

ਹੇਠ ਵੰਡਿਆ ਗਿਆ ਹੈ (1) ਕਰਮ ਮਾਰਗ (2) ਗਿਆਨ ਮਾਰਗ (3) ਯੋਗ ਮਾਰਗ (4) ਭਗਤੀ ਸਾਧਨਾਂ । ਇਹਨਾਂ ਵਿਚ ਸਾਧਨ ਵੱਖ ਹਨ ਪਰ ਨਿਸ਼ਾਨਾ ਜਾਂ ਮੰਜ਼ਲ ਇਕ ਹੀ ਹੈ ।

ਗੁਰਬਾਣੀ ਵਿਚ ਮੁਕਤੀ ਦੀ ਦਾਰਸ਼ਨਿਕ ਵਿਆਖਿਆ ਘੱਟ ਹੀ ਹੋਈ ਹੈ। ਮੁਕਤੀ ਦੇ ਸਾਧਨ ਤੇ ਮੁਕਤ ਵਿਅਕਤੀ ਦੀ ਦਸ਼ਾ ਦਾ ਵਰਣਨ ਬੜੇ ਵਿਸਤਾਰ ਸਹਿਤ ਹੋਇਆ ਹੈ ! ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਬਾਣੀ ਵਿਚ ਜੋ ਮੁਕਤੀ ਦੇ ਸਾਧਨ ਦੱਸੇ ਹਨ ਉਹਨਾਂ ਬਾਰੇ ਵਿਚਾਰ ਕਰਦੇ ਹਾਂ ।

ਸਭ ਤੋਂ ਪ੍ਰਮੁਖ ਤੇ ਉਤਮ ਮਾਰਗ ਹੈ ਪਰਮਾਤਮਾਂ ਦਾ ਨਾਮ-ਸਿਮਰਨ । ਜੋ ਪ੍ਰਾਣੀ ਪਰਮਪੁਰਖ ਦਾ ਨਾਮ ਜਪਦੇ ਹਨ ! ਹਰ ਵਲ ਉਹਨੂੰ ਯਾਦ ਰਖਦੇ ਹਨ । ਸਵਾਸ ਸਵਾਸ ਵਾਹਿਗੁਰੂ ਦੀ ਧੁਨੀ ਉਹਨਾਂ ਦੇ ਅੰਦਰ ਗੂੰਜਦੀ ਰਹਿੰਦੀ ਹੈ । ਜੋ ਆਪਣੇ ਸਵਾਸਾਂ ਤੇ ਪਹਿਰਾ ਦਿੰਦੇ ਹਨ ਕਿ ਕੋਈ ਵੀ ਸਵਾਸ ਬਿਰਥਾ ਨਾ ਚਲਾ ਜਾਵੇ ਉਹਨਾਂ ਨੂੰ ਮੁਕਤੀ ਮਿਲਦੀ ਹੈ । ਕਿਉਂਕਿ ਮੁਕਤੀ ਦਾ ਦਾਤਾ ਪਰਮਾਤਮਾਂ ਉਹਨਾਂ ਅੰਦਰ ਵੱਸਦਾ ਹੈ :



ਅੰਤਰਿ ਬਾਹਰਿ ਸਦਾ ਸੰਗ ਪ੍ਰਭੁ
ਤਾ ਸਿਉ ਨੇਹੁ ਲਾਵੈ ॥
ਨਾਨਕ ਮੁਕਤਿ ਤਾਹਿ ਤੁਮ ਮਾਨਹੁ
ਜਿਹ ਘਟਿ ਰਾਮ ਸਮਾਵੈ ॥ (ਗਉੜੀ)
ਕਹੁ ਨਾਨਕ ਤਿਹ ਭਜਨ ਤੇ
ਨਿਰਭੈ ਪਦ ਪਾਵੈ ॥ (ਤਿਲੰਗ)
ਕਲ ਮੈ ਮੁਕਤਿ ਨਾਮ ਤੇ ਪਾਵਤ
ਗੁਰ ਯਹ ਭੇਦ ਬਤਾਵੈ ॥ (ਬਿਲਾਵਲ)
ਕਲ ਮੈ ਏਕ ਨਾਮ ਕਿਰਪਾ ਨਿਧਿ
ਜਾਹਿ ਜਪੈ ਗਤਿ ਪਾਵੈ ॥
ਅਉਰ ਧਰਮ ਤਾਕੈ ਸਮਿ ਨਾਹਨਿ
ਇਹ ਬਿਧਿ ਬੇਦੁ ਬਤਾਵੈ ॥ (ਸੋਰਠਿ)
ਭਗਤਿ ਮੁਕਤਿ ਨਾ ਕਾਹਨ ਸੁਆਮੀ (ਗਉੜੀ)

ਉਸ ਪ੍ਰਭੂ ਜੀ ਦੇ ਗੁਣ-ਗਾਇਨ ਕਰਨਾ ! ਕੀਰਤਨ ਕਰਨਾ ! ਉਸ ਦੀ

ਉਸਤਤੀ ਨੂੰ ਸੁਣਨਾ ! ਵਿਸਮਾਦ ਦਸ਼ਾ ਵਿਚ ਅਨੰਦ ਮਾਨਣਾ ! ਇਹ ਵੀ ਮੁਕਤੀ ਦਾ ਸਾਧਨ ਹੈ । ਗੁਰਬਾਣੀ ਵਿਚ ਕੀਰਤਨ ਨੂੰ ਬੜੀ ਮਹਤਤਾ ਦਿਤੀ ਹੈ । ਕਲਯੁਗ ਮੈ ਕੀਰਤਨ ਪ੍ਰਧਾਨਾ—ਤੇ ਸਾਰੀ ਸ੍ਰਿਸ਼ਟੀ ਉਸ ਪਰਮਾਤਮਾਂ ਦਾ ਜਸ ਗਾਇਨ ਕਰ ਰਹੀ ਹੈ ! ਗੁਰੂ ਨਾਨਕ ਸਾਹਿਬ ਦੀ ਬਾਣੀ ਸੋਦਰ ਇਸ ਦੀ ਪ੍ਰਤੱਖ ਉਦਾਹਰਣ ਹੈ । ਗੁਰੂ ਸਾਹਿਬ ਨੇ ਥਾਂ ਥਾਂ ਤੇ ਕੀਰਤਨ ਕਰਨ ਦੀ ਸਿਖਿਆ ਦਿਤੀ ਹੈ ! ਐਸਾ ਕੀਰਤਨ ਕਰ ਮਨ ਮੇਰੇ !! ਈਹਾਂ ਊਹਾਂ ਜੋ ਨਾਮ ਤੇਰੇ—ਤੇ ਗੁਰੂ ਤੇਗ ਬਹਾਦਰ ਸਾਹਿਬ ਜੀ ਕੀਰਤਨ ਕਰਨ, ਪਰਮਾਤਮਾਂ ਦੇ ਗੁਣ ਗਉਣ ਦਾ ਫਲ ਮੁਕਤੀ ਦੱਸਦੇ ਹਨ :

ਨਾਨਕ ਭਉ ਜਲੁ ਪਾਰਿ ਪਰੈ
ਜਉ ਗਾਵੈ ਪ੍ਰਭ ਕੇ ਗੀਤ ॥ (ਦੇਵਗੰਧਾਰੀ)
ਅਜਹੂ ਕਛੁ ਬਿਗਰਿਓ ਨਹੀ
ਜੋ ਪ੍ਰਭ ਗੁਨ ਗਾਵੈ ।
ਕਹੁ ਨਾਨਕ ਤਿਹ ਭਜਨ ਤੇ
ਨਿਰਭੈ ਪਦੁ ਪਾਵੈ ॥ (ਤਿਲੰਗ)
ਕਹੁ ਨਾਨਕ ਸੋਈ ਨਰੁ ਗੁਰੂਆ
ਜੋ ਪ੍ਰਭ ਕੇ ਗੁਨ ਗਾਵੈ ॥ (ਬਿਲਾਵਲ)

ਕੁਝ ਪਾਉਣ ਲਈ ਕੁਝ ਤਿਆਗਣਾ ਪੈਂਦਾ ਹੈ । ਗੁਰਬਾਣੀ ਵਿਚ ਸੱਚਾ ਤਿਆਗ ਪੰਜ ਵਿਕਾਰਾਂ, ਨਿੰਦਿਆ, ਸਾੜੇ, ਕੀਨੇ ਆਦਿ ਦਾ ਤਿਆਗ ਹੈ । ਇਹਨਾਂ ਕਾਰਨ ਹੀ ਪ੍ਰਾਣੀ ਬੰਧਨਾਂ ਵਿਚ ਹੈ ! ਇਹ ਮਾਇਆ ਇਹ ਭਰਮ ਇਹ ਮੋਹ ਆਦਿ ਸਭ ਉਸ ਨੂੰ ਕੁਰਾਹੇ ਪਾਈ ਰਖਦੇ ਹਨ । ਉਹ ਇਹਨਾਂ ਵਿਚ ਉਲਝਿਆ ਰਹਿੰਦਾ ਹੈ ਤੇ ਜੀਵਨ ਬੀਤ ਜਾਂਦਾ ਹੈ । ਫਿਰ—ਉਹੀ ਜਨਮ ਮਰਨ ਦਾ ਚੱਕਰ ਚਲਦਾ ਰਹਿੰਦਾ ਹੈ । ਕਿਉਂਕਿ ਮਨੁਖ ਜਨਮ 'ਚ ਜੋ ਨਾਮ ਨਹੀਂ ਜਪਦਾ ਉਹ ਜਨਮ-ਮਰਨ ਦੇ ਗੇੜ 'ਚੋਂ ਨਿਕਲ ਨਹੀਂ ਸਕਦਾ—ਇਸ ਪਉੜੀ ਤੇ ਜੋ ਨਰ ਚੂਕੈ ਸੋ ਆਇ ਜਾਇ ਦੁਖੁ ਪਾਇਦਾ—ਇਸ ਲਈ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਨੇ ਇਹਨਾਂ ਵਿਕਾਰਾਂ ਦੇ ਤਿਆਗ ਲਈ ਹੁਕਮ ਦਿਤਾ ਹੈ । ਗੁਰਮੁਖ ਬਣ ਕੇ ਭਾਵ ਗੁਰੂ ਸਾਹਿਬਾਨ ਦੇ ਦੱਸੇ ਮਾਰਗ ਤੇ ਚਲ ਕੇ ਮੁਕਤੀ ਦੀ ਪ੍ਰਾਪਤੀ ਹੋ ਜਾਂਦੀ ਹੈ । ਗੁਰਮੁਖ ਤੋਂ ਭਾਵ ਹੈ ਜੋ ਆਪਣੀ ਮਤ ਦਾ ਤਿਆਗ ਕਰਕੇ ਗੁਰੂ ਦੀ ਸਿਖਿਆ

ਵਿਚ ਰਹਿੰਦਾ ਹੈ । ਜਿਸ ਦਾ ਮੂੰਹ ਹਮੇਸ਼ਾਂ ਗੁਰੂ ਜੀ ਵੱਲ ਹੁੰਦਾ ਹੈ ਤੇ ਪਿੱਠ ਦੁਨੀਆਂ ਵੱਲ ! ਗੁਰੂ ਜੀ ਦੱਸਦੇ ਹਨ ਵਿਕਾਰਾਂ ਨੂੰ ਤਿਆਗ ਕੇ ਗੁਰਮੁਖ ਬਣ ਕੇ ਪਰਮਾਤਮਾਂ ਦੇ ਨਾਲ ਮਨ ਜੋੜ ਲਓ ! ਇਹ ਮੁਕਤੀ ਦਾ ਰਾਹ ਹੈ ! ਮੁਕਤ ਪੰਥ ਹੈ !

ਤਜਿ ਅਭਿਮਾਨੁ ਮੋਹ ਮਾਇਆ ਫੁਨਿ
ਭਜਨ ਰਾਮ ਚਿਤੁ ਲਾਵਉ ॥
ਨਾਨਕੁ ਕਹਤੁ ਮੁਕਤਿ ਪੰਥ ਇਹੁ
ਗੁਰਮੁਖਿ ਹੋਇ ਤੁਮ ਪਾਵਉ ॥ ਗਉੜੀ)

ਮਨ ਦੀ ਪ੍ਰਕਿਰਤੀ ਹੈ ਭਟਕਣਾ ! ਦੁਨਿਆਵੀ ਪਦਾਰਥਾਂ ! ਵਿਸ਼ੇ ਵਿਕਾਰਾਂ ! ਪਾਪਾਂ ! ਕੁਕਰਮਾਂ ! ਸਭ ਦਾ ਦਾਤਾ ਇਹ ਮਨ ਹੈ ! ਇਹ ਚੰਚਲ ਹੈ ! ਇਹ ਸਥਿਰ ਹੋ ਕੇ ਕਦੇ ਨਹੀਂ ਬਹਿੰਦਾ, ਹਮੇਸ਼ਾ ਹੀ ਪਾਰੇ ਵਾਂਗੂ ਤੁੱਲਦਾ ਰਹਿੰਦਾ ਹੈ ! ਸਾਰੀਆਂ ਇਛਾਵਾਂ ਦਾ ਜਨਮ ਇਹ ਮਨ ਕਾਰਨ ਹੁੰਦਾ ਹੈ ਜਿਹਨਾਂ ਦੀ ਪੂਰਤੀ ਲਈ ਹਰ ਕਰਮ ਕੁਕਰਮ ਇਹ ਮਾਨਵ ਕਰਦਾ ਹੈ । ਜੇਕਰ ਇਛਾ ਪੂਰੀ ਹੋ ਗਈ ਤਾਂ ਖੁਸ਼ ਹੋ ਜਾਂਦਾ ਹੈ । ਜੇਕਰ ਨਾ ਪੂਰੀ ਹੋਵੇ ਤਾਂ ਫਿਰ ਦੁੱਖੀ ਹੋਇਆ ਕਲਪਦਾ ਰਹਿੰਦਾ ਹੈ । ਇਸ ਨੂੰ ਵਸ ਕਰਨਾ ਬੜਾ ਹੀ ਕਠਨ ਹੈ । ਗੁਰੂ ਸਾਹਿਬ ਦੱਸਦੇ ਹਨ ਜਿਹੜਾ ਆਪਣੇ ਮਨ ਨੂੰ ਕਾਬੂ ਕਰ ਲੈਂਦਾ ਹੈ ਉਸ ਨੂੰ ਮੁਕਤੀ ਪ੍ਰਾਪਤ ਹੋ ਜਾਂਦੀ ਹੈ :

ਚੰਚਲੁ ਮਨੁ ਦਹ ਦਿਸਿ ਕਉ ਧਾਵਤ
ਅਚਲ ਜਾਹਿ ਠਹਰਾਨੋ ॥
ਕਹੁ ਨਾਨਕ ਇਹ ਬਿਧਿ ਕੋ ਜੋ ਨਰੁ
ਮੁਕਤਿ ਤਾਹਿ ਤੁਮ ਮਾਨੋ ॥ (ਧਨਾਸਰੀ)

ਮਨ ਦਾ ਬਲ ਅਥਾਹ ਹੈ। ਜੇਕਰ ਇਹਨੂੰ ਪ੍ਰਾਣੀ ਵੱਸ ਕਰ ਲਵੇ ਤਾਂ ਫਿਰ ਜੋ ਚਾਹੇ ਪ੍ਰਾਪਤ ਹੋ ਸਕਦਾ ਹੈ । ਗੁਰੂ ਤੇਗ ਬਹਾਦਰ ਸਾਹਿਬ ਮਨ ਨੂੰ ਕਈ ਥਾਂ ਸੰਬੋਧਨ ਕਰਦੇ ਹਨ ਤੇ ਪਰਮਾਤਮਾਂ ਵਿਚ ਲੀਨ ਰਹਿਣ ਲਈ ਆਖਦੇ ਹਨ :

ਮਨ ਰੇ ਕਹਾ ਭਇਓ ਤੈ ਬਉਰਾ ॥
ਅਹਿਨਿਸਿ ਅਉਧ ਘਟ ਨਹੀ ਜਾਨੈ
ਭਇਓ ਲੋਭ ਸੰਗਿ ਹਉਰਾ ॥ (ਗਉੜੀ)
ਰੇ ਮਨ ਰਾਮ ਸਿਉ ਕਰਿ ਪ੍ਰੀਤਿ ॥ (ਸੋਰਠਿ)

ਮਨ ਰੇ ਕਉਨੁ ਕੁਮਤਿ ਤੈ ਲੀਨੀ ॥
ਪਰਦਾਰਾ ਨਿੰਦਿਆ ਰਸ ਰਚਿਓ
ਰਾਮ ਭਗਤਿ ਨਹੀ ਕੀਨੀ ॥ (ਸੋਰਠਿ)
ਮਨ ਰੇ ਪ੍ਰਭ ਕੀ ਸਰਨਿ ਬਿਚਾਰੋ ॥
ਜਿਹ ਸਿਮਰਤ ਗਨਕਾ ਸੀ ਉਧਰੀ
ਤਾਕੋ ਜਸੁ ਉਰਧਾਰੋ ॥ (ਸੋਰਠਿ)
ਮਨ ਰੇ ਗਹਿਓ ਨ ਗੁਰ ਉਪਦੇਸਾ ॥ (ਸੋਰਿਠ)
ਹਰਿ ਜਸੁ ਰੇ ਮਨਾ ਗਾਇ ਲੈ
ਜੋ ਸੰਗੀ ਹੈ ਤੇਰੋ ॥ (ਤ੍ਰਿਲੰਗ) ਆਦਿ

ਪਰ ਜਦੋਂ ਪਰਮਾਤਮਾਂ ਦੇ ਨਾਮ ਸਿਮਰਨ ਦੀ ਦਾਤ ਪ੍ਰਾਪਤ ਹੋ ਜਾਂਦੀ ਹੈ ! ਗੁਰੂ ਦੀ ਕਿਰਪਾ ਹੁੰਦੀ ਹੈ ਤਾਂ ਮਨ ਸ਼ਾਂਤ ਹੋ ਕੇ ਟਿਕ ਕੇ ਸਥਿਰ ਹੋ ਕੇ ਬੈਠ ਜਾਂਦਾ ਹੈ। ਭਟਕਣਾਂ ਮੁੱਕ ਜਾਂਦੀ ਹੈ ! ਲਾਲਸਾ ਖਤਮ ਹੋ ਜਾਂਦੀ ਹੈ ! ਇਛਾਵਾਂ ਮਰ ਮੁਕ ਜਾਂਦੀਆਂ ਹਨ ਤਾਂ ਅਕਹਿ ਅਨੰਦ ਤੇ ਸੁਖ ਸ਼ਾਂਤੀ ਪ੍ਰਾਪਤ ਹੁੰਦੀ ਹੈ ! ਗੁਰੂ ਸਾਹਿਬ ਦੱਸਦੇ ਹਨ :

ਮਾਈ ਮੈ ਧਨੁ ਪਾਇਓ ਹਰਿ ਨਾਮੁ ॥
ਮਨੁ ਮੇਰੋ ਧਾਵਨ ਤੇ ਛੂਟਿਓ
ਕਰਿ ਬੈਠੋ ਬਿਸਰਾਮੁ ॥ (ਬਸੰਤ)

ਜਦੋਂ ਮਨ ਬਿਸਰਾਮ ਕਰਕੇ ਨਿਜ ਘਰ ਵਿਚ ਬੈਠ ਜਾਂਦਾ ਹੈ ! ਪੰਜ ਵਿਕਾਰ ਇਛਾਵਾਂ ਤ੍ਰਿਸ਼ਨਾਂ ਤੇ ਭਟਕਣਾਂ ਤੋਂ ਛੁਟਕਾਰਾ ਮਿਲ ਜਾਂਦਾ ਹੈ ਤਾਂ ਮੁਕਤੀ ਮਿਲ ਜਾਂਦੀ ਹੈ। ਉਹ ਮੁਕਤ ਵਿਅਕਤੀ ਸਹਿਜ ਅਵਸਥਾ ਵਿਚ ਅਸਥਿਤ ਹੋ ਜਾਂਦਾ ਹੈ ਜਿਥੇ ਦੁਖ-ਸੁਖ, ਮਾਨ-ਅਪਮਾਨ, ਬਿਖ-ਅੰਮ੍ਰਿਤ, ਮਿਤ੍ਰ-ਸ਼ਤਰੂ, ਪਿਆਰ-ਘਿਰਣਾ ਸਭ ਬਰਾਬਰ ਹੋ ਜਾਂਦੇ ਹਨ ! ਗੁਰੂ ਤੇਗ ਬਹਾਦਰ ਸਾਹਿਬ ਅਜਿਹੇ ਵਿਅਕਤੀ ਬਾਰੇ ਆਖਦੇ ਹਨ :

ਲੋਭ ਮੋਹ ਮਾਇਆ ਮਮਤਾ ਫੁਨਿ
ਅਉ ਬਿਖਿਅਨ ਕੀ ਸੇਵਾ ॥
ਹਰਖ ਸੋਗ ਪਰਸੈ ਜਿਹ ਨਾਹਨਿ

ਸੋ ਮੂਰਤਿ ਹੈ ਦੇਵਾ ॥
ਸੁਰਗ ਨਰਕ ਅੰਮ੍ਰਿਤ ਬਿਖੁ ਏ ਸਭ
ਤਿਉ ਕੰਚਨ ਅਰੁ ਪੈਸਾ ॥
ਉਸਤਤਿ ਨਿੰਦਾ ਏ ਸਮ ਜਾ ਕੈ
ਲੋਭੁ ਮੋਹੁ ਫੁਨਿ ਤੈਸਾ ॥
ਦੁਖੁ ਸੁਖੁ ਏ ਬਾਧੇ ਜਿਹ ਨਾਹਨਿ
ਤਿਹ ਤੁਮ ਜਾਨਉ ਗਿਆਨੀ ॥
ਨਾਨਕ ਮੁਕਤਿ ਤਾਹਿ ਤੁਮ ਮਾਨਉ
ਇਹ ਬਿਧਿ ਕੋ ਜੋ ਪ੍ਰਾਨੀ ॥ (ਗਉੜੀ)

# ਜੀਵਨ-ਮੁਕਤ

ਸਮਸਤ ਧਰਮਾਂ ਦਾ ਪ੍ਰਮੁਖ ਪ੍ਰਯੋਜਨ ਮਾਨਵ ਨੂੰ ਉਚਾ, ਸੁਚਾ, ਆਦਰਸ਼ਕ ਤੇ ਸਰਬ ਸ੍ਰੇਸ਼ਟ ਪ੍ਰਕਾਰ ਦਾ ਮਾਨਵ ਬਣਾਉਣਾ ਹੈ। ਵਿਸ਼ਵ ਦੇ ਸਮਸਤ ਧਰਮਾਂ ਨੇ ਆਪਣੇ ਸਿਧਾਂਤਾਂ ਤੇ ਵਿਸ਼ਵਾਸ ਅਨੁਸਾਰ ਆਦਰਸ਼ ਸਥਾਪਿਤ ਕੀਤੇ ਹਨ ਜਿਨ੍ਹਾਂ ਨੂੰ ਪ੍ਰਾਪਤ ਕਰਨਾ ਹਰ ਇਕ ਜਗਿਆਸੂ ਤੇ ਅਧਿਆਤਮਕ ਪਾਂਧੀ ਦਾ ਪਰਮ-ਮਨੋਰਥ ਤੇ ਪਰਮ ਕਾਜ ਹੁੰਦਾ ਹੈ। ਸਿਖ ਧਰਮ ਵਿਚ ਵੀ ਅਜਿਹੇ ਆਦਰਸ਼ ਸਥਾਪਿਤ ਕੀਤੇ ਹਨ ਜਿਨ੍ਹਾਂ ਨੂੰ ਪ੍ਰਾਪਤ ਕਰਨ ਲਈ ਸਹਿਜ ਮਾਰਗ ਰਾਹੀਂ ਗ੍ਰਹਿਸਤ ਵਿਚ ਰਹਿਕੇ ਪ੍ਰਾਪਤ ਕੀਤਾ ਜਾ ਸਕਦਾ ਹੈ। ਸੰਨਿਆਸ ਧਾਰ ਕੇ ਜੰਗਲਾਂ ਵਿਚ ਜਾ ਕੇ ਹਠ ਯੋਗ ਨਾਲ ਜਪ-ਤਪ ਕਰਨ ਦੀ ਲੋੜ ਨਹੀਂ ਸਗੋਂ ਘਰ ਬੈਠ ਕੇ ਹੀ ਪਰਮਪਦ ਦੀ ਪ੍ਰਾਪਤੀ ਹੋ ਸਕਦੀ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਆਦਰਸ਼ ਮਾਨਵ ਲਈ ਸਾਧ, ਸੰਤ, ਗੁਰਮੁਖ, ਜੀਵਨ ਮੁਕਤ, ਮੁਕਤ, ਜਨ, ਭਗਤ, ਸੇਵਕ, ਸਿਖ, ਜੋਤਿ ਸਰੂਪ, ਬ੍ਰਹਮ ਗਿਆਨੀ, ਗਿਆਨੀ ਆਦਿ ਸ਼ਬਦ ਵਰਤੇ ਗਏ ਹਨ। ਇਹਨਾਂ ਸ਼ਬਦਾਂ ਰਾਹੀਂ ਪਰਮਾਤਮਾਂ ਨਾਲ ਜੁੜੇ ਆਦਰਸ਼ ਮਾਨਵ ਦੇ ਸੰਕਲਪ ਨੂੰ ਬਿਆਨ ਕੀਤਾ ਹੈ।

ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸੰਪੂਰਨ ਮਾਨਵ ਦੇ ਛੇ ਲਛਣ ਦਿਤੇ ਹਨ। (1) ਪਰਮਾਤਮਾਂ ਦਾ ਨਾਮ ਜਪਦੇ ਤੇ ਉਸ ਨੂੰ ਸਰਬ ਵਿਆਪਕ ਜਾਣ ਕੇ ਉਸ ਦਾ ਧਿਆਨ ਧਰਦੇ ਹਨ। (2) ਦੁਖ-ਸੁਖ ਨੂੰ ਬਰਾਬਰ ਜਾਨਣ ਦਾ ਗਿਆਨ ਉਹਨਾਂ ਨੂੰ ਹੁੰਦਾ ਹੈ ਤੇ ਉਹ ਨਿਰਮਲ ਤੇ ਨਿਰਵੈਰ ਪਰਮਾਤਮਾਂ ਵਿਚ ਜੁੜੇ ਰਹਿੰਦੇ ਹਨ। (3) ਸਾਰੇ ਜੀਆਂ ਤੇ ਦਇਆ ਕਰਦੇ ਹਨ ਤੇ ਪੰਜਾਂ ਰੋਗਾਂ ਭਾਵ ਕਾਮ ਕ੍ਰੋਧ ਲੋਭ ਮੋਹ ਤੇ ਅਹੰਕਾਰ ਤੋਂ ਰਹਿਤ ਹੁੰਦੇ ਹਨ। (4) ਪਰਮਾਤਮਾਂ ਦੀ ਉਸਤਤੀ ਦਾ ਭਜਨ ਕਰਦੇ ਹਨ ਤੇ ਕੇਂਵਲ ਵਾਂਗ ਮਾਇਆ ਤੋਂ ਨਿਰਲੇਪ ਰਹਿੰਦੇ ਹਨ। (5) ਮਿਤ੍ਰ ਤੇ ਸ਼ਤਰੂ ਨੂੰ ਇਕ ਸਮਾਨ ਉਪਦੇਸ਼ ਦਿੰਦੇ ਹਨ ਕਿਉਂਕਿ ਉਹ ਪਰਮਾਤਮਾਂ ਦੀ ਭਗਤੀ ਵਿਚ ਸ਼ਰਧਾਵਾਨ ਹੁੰਦੇ ਹਨ। (6) ਪਰਾਈ ਨਿੰਦਾ ਆਪਣੇ ਕੰਨੀ

ਨਹੀਂ ਸੁਣਦੇ ਸਗੋਂ ਆਪਾ ਭਾਵ ਤਿਆਗ ਕੇ ਸਾਰਿਆਂ ਦੇ ਚਰਨਾਂ ਦੀ ਧੂੜ ਹੋਏ ਰਹਿੰਦੇ ਹਨ। ਇਹ ਗੁਣ ਉਸ ਵਿਅਕਤੀ ਵਿਚ ਹੀ ਆ ਸਕਦੇ ਹਨ ਜਿਸ ਨੂੰ ਸਾਧ ਜਮਾਂ ਦੀ ਬਖ਼ਸ਼ਿਸ਼ ਦੁਆਰਾ ਨਾਮ ਦੀ ਪ੍ਰਾਪਤੀ ਹੋਵੇ—

ਮੰਤ੍ਰੰ ਰਾਮ ਰਾਮ ਨਾਮੰ ਧ੍ਯਾਨੰ ਸਰਬਤ੍ਰ ਪੂਰਨਹ ॥
ਗ੍ਯਾਨੰ ਸਮ ਦੁਖ ਸੁਖੰ ਜੁਗਤਿ ਨਿਰਮਲ ਨਿਰਵੈਰਣਹ ॥
ਦਯਾਲੰ ਸਰਬਤ੍ਰ ਜੀਆ ਪੰਚ ਦੋਖ ਬਿਵਰਜਿਤਹ ॥
ਭੋਜਨੰ ਗੋਪਾਲ ਕੀਰਤਨੰ ਅਲਪ ਮਾਯਾ ਜਲ ਕਮਲ ਰਹਤਹ ॥
ਉਪਦੇਸੰ ਸਮ ਮਿਤ੍ਰ ਸਤ੍ਰਹ ਭਗਵੰਤ ਭਗਤਿ ਭਾਵਨੀ ॥
ਪਰ ਨਿੰਦਾ ਨਹ ਸ੍ਰੋਤਿ ਸ੍ਰਵਣੰ ਆਪੁ ਤ੍ਯਾਗਿ ਸਗਲ ਰੇਣੁਕਹ ॥
ਖਟ ਲਖ੍ਯਣ ਪੂਰਨੰ ਪੁਰਖਹ ਨਾਨਕ ਨਾਮ ਸਾਧ ਸ੍ਵਜਨਹ ॥[1]

ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਬਾਣੀ ਵਿਚ ਜ਼ਿਆਦਾ ਜ਼ਿਕਰ ਜੀਵਨ ਮੁਕਤ ਜਾਂ ਮੁਕਤ ਦਾ ਆਇਆ ਹੈ। ਜੀਵਨ ਮੁਕਤ ਦਾ ਕੋਸ਼ ਅਰਥ ਹੈ ਜਿਸ ਨੂੰ ਜੀਉਂਦੇ ਜੀਅ ਹੀ ਮੁਕਤੀ ਪ੍ਰਾਪਤ ਹੋ ਜਾਵੇ। "ਜੋ ਜੀਵਨ ਦਸ਼ਾ ਵਿਚ ਹੀ ਆਤਮਗਯਾਨ ਨੂੰ ਪ੍ਰਾਪਤ ਹੋ ਕੇ ਕਰਮ-ਜਾਲ ਅਤੇ ਆਵਾਗਮਨ ਤੋਂ ਛੁਟਕਾਰਾ ਪਾਵੇ"[2] ਜੀਵਨ ਮੁਕਤ ਹੈ। ਇਹ ਛੁਟਕਾਰਾ ਗੁਰੂ ਦੀ ਪ੍ਰਾਪਤੀ ਤੇ ਉਸ ਦੇ ਉਪਦੇਸ਼ਾਂ ਤੇ ਅਮਲ ਕਰਨ ਨਾਲ ਪ੍ਰਾਪਤ ਹੋ ਸਕਦਾ ਹੈ। "ਜੀਵਨ ਮੁਕਤ ਸਰੀਰ ਵਿਚ ਰਹਿੰਦਾ ਹੈ ਪਰ ਸਰੀਰ ਦੇ ਬੰਧਨ ਵਿਚ ਨਹੀਂ ਹੁੰਦਾ। ਉਹ ਸਰੀਰਕ ਵਾਸ਼ਨਾਵਾਂ ਤੋਂ ਉਚੇਰਾ ਹੁੰਦਾ ਹੈ। ਉਹ ਹਰਖ ਸੋਗ ਤੋਂ ਨਿਆਰਾ ਹੈ। ਮਿਤ੍ਰ ਅਤੇ ਸ਼ਤਰੂ ਉਸ ਦੀ ਨਜ਼ਰ ਵਿਚ ਇਕੋ ਜਿਹੇ ਹੁੰਦੇ ਹਨ। ਉਹ ਸਭਨਾਂ ਦਾ ਮਿਤ੍ਰ ਹੁੰਦਾ ਹੈ। ਜ਼ਾਤ ਨਸਲ ਆਸ਼੍ਰਮ ਤੋਂ ਉਚੇਰਾ ਹੁੰਦਾ ਹੈ। ਬਾਹਰੋਂ ਉਹ ਰੁਝੇਵੇਂ ਵਿਚ ਲਗਦਾ ਹੈ ਪਰ ਅੰਦਰ ਸ਼ਾਂਤ ਅਡੋਲ ਹੈ। ਪਰਮ ਅਨੰਦ ਵਿਚ ਮਸਤ ਹੁੰਦਾ ਹੈ ਅਤੇ ਸਦਾ ਹੀ ਚੜ੍ਹਦੀ ਕਲਾ ਵਿਚ ਅਤੇ ਹਰ ਪਾਸੇ ਚੰਗਿਆਈ ਦੀ ਸੁਗੰਧੀ ਖਲੇਰਦਾ ਹੈ।[3] ਸ੍ਰੀ ਗੁਰੂ

---

[1] ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਪੰਨਾ ੧੩੫੭

[2] ਮਹਾਨ ਕੋਸ਼ ਭਾਈ ਕਾਨ੍ਹ ਸਿੰਘ ਨਾਭਾ ਪੰਨਾ ੩੯੫

[3] ਜਪੁਜੀ—ਇਕ ਤੁਲਨਾਤਮਕ ਅਧਿਐਨ, ਡਾ: ਦਲੀਪ ਸਿੰਘ ਦੀਪ ਪੰਨਾ ੨੨੨

ਤੇਗ ਬਹਾਦਰ ਜੀ ਜੀਵਨ ਮੁਕਤ ਦੇ ਲਛਣ ਇਉਂ ਦਸਦੇ ਹਨ—

ਜੋ ਨਰੁ ਦੁਖ ਮੈ ਦੁਖੁ ਨਹੀ ਮਾਨੈ ॥
ਸੁਖ ਸਨੇਹੁ ਅਰੁ ਭੈ ਨਹੀ ਜਾਕੈ
ਕੰਚਨ ਮਾਟੀ ਮਾਨੈ ॥ ਰਹਾਉ ॥
ਨਹ ਨਿੰਦਿਆ ਨਹ ਉਸਤਤਿ ਜਾਕੈ
ਲੋਭੁ ਮੋਹੁ ਅਭਿਮਾਨਾ ॥
ਹਰਖ ਸੋਗ ਤੇ ਰਹੈ ਨਿਆਰਉ
ਨਾਹਿ ਮਾਨ ਅਪਮਾਨਾ ॥
ਆਸਾ ਮਨਸਾ ਸਗਲ ਤਿਆਗੈ
ਜਗ ਤੇ ਰਹੈ ਨਿਰਾਸਾ ॥
ਕਾਮੁ ਕ੍ਰੋਧੁ ਜਿਹ ਪਰਸੈ ਨਾਹਨਿ
ਤਿਹ ਘਟਿ ਬ੍ਰਹਮੁ ਨਿਵਾਸਾ ॥
ਗੁਰ ਕਿਰਪਾ ਜਿਹ ਨਰ ਕਉ ਕੀਨੀ
ਤਿਹ ਇਹ ਜੁਗਤਿ ਪਛਾਨੀ ॥
ਨਾਨਕ ਲੀਨ ਭਇਓ ਗੋਬਿੰਦ ਸਿਉ
ਜਿਉ ਪਾਨੀ ਸੰਗਿ ਪਾਨੀ ॥ (ਸੋਰਠਿ)

ਇਸ ਸ਼ਬਦ ਅਨੁਸਾਰ ਜੀਵਨ-ਮੁਕਤ-ਵਿਅਕਤੀ ਦੁਖ ਸੁਖ ਵਿਚ ਅਡੋਲ ਸ਼ਾਂਤ ਤੇ ਸਹਿਜ ਅਵਸਥਾ ਵਿਚ ਰਹਿੰਦਾ ਹੈ। ਉਹ ਸੁਖ, ਸਨੇਹ ਤੇ ਭੈ ਤੋਂ ਰਹਿਤ ਹੈ ਤੇ ਸੋਨੇ ਤੇ ਮਿਟੀ ਨੂੰ ਬਰਾਬਰ ਸਮਝਦਾ ਹੈ। ਨਾ ਨਿੰਦਿਆ ਕਰਦਾ ਹੈ ਨਾ ਉਸਤਤ। ਲੋਭ ਮੋਹ ਤੇ ਅਹੰਕਾਰ ਤੋਂ ਮੁਕਤ ਹੈ। ਆਸਾ ਮਨਸਾ ਆਦਿ ਦਾ ਤਿਆਗ ਕਰਕੇ ਜਗਤ ਤੋਂ ਨਿਰਾਸ਼ ਰਹਿੰਦਾ ਹੈ। ਕਾਮ ਕ੍ਰੋਧ ਆਦਿ ਵਿਸ਼ੇ ਵਿਕਾਰ ਉਹਦੇ ਲਾਗੇ ਨਹੀਂ ਜਾਂਦੇ। ਉਸਦੇ ਅੰਦਰ ਪਾਰ-ਬ੍ਰਹਮ ਦਾ ਨਿਵਾਸ ਹੈ।

ਗੀਤਾ ਵਿਚ ਸ੍ਰੇਸ਼ਟ ਪੁਰਖ ਦੇ ਲੱਛਣ ਕੁਝ ਅਜਿਹੇ ਹੀ ਹਨ! 'ਸਰਦੀ-ਗਰਮੀ, ਦੁਖ ਸੁਖ ਤੇ ਮਾਨ ਅਪਮਾਨ ਦੀਆਂ ਅੰਤਰ ਕਰਣ ਦੀਆਂ ਵਿਰਤੀਆਂ ਸ਼ਾਂਤ ਹਨ ਤੇ ਅਜਿਹੇ ਸਵੈਧੀਨ ਆਤਮਾਂ ਵਾਲੇ ਪੁਰਸ਼ ਦੇ ਗਿਆਨ ਵਿਚ ਸਚਿੱਦਾ-ਨੰਦ ਘਨ ਪਰਮਾਤਮਾਂ ਸਥਿਤ ਹੈ ਭਾਵ ਉਸ ਦੇ ਗਿਆਨ ਵਿਚ ਪ੍ਰਭੂ ਬਿਨਾਂ ਹੋਰ

ਕੁਝ ਹੈ ਨਹੀਂ ।"[1] ਜਿਸ ਦਾ ਅੰਤਕਰਣ ਗਿਆਨ ਵਿਗਿਆਨ ਨਾਲ ਤ੍ਰਿਪਤ ਹੈ ! ਜਿਸ ਦੀ ਸਥਿਤੀ ਵਿਕਾਰ ਰਹਿਤ ਹੈ, ਜਿਸ ਨੇ ਭਲੀ ਭਾਂਤ ਇੰਦ੍ਰੀਆਂ ਜਿੱਤੀਆਂ ਹੋਈਆਂ ਹਨ, ਜਿਸ ਲਈ ਮਿੱਟੀ ਪੱਥਰ ਤੇ ਸੋਨਾ ਸਮਾਨ ਹਨ ਉਹ ਸੱਚਾ ਯੋਗੀ ਹੈ ।"[2] ਮਿਤ੍ਰ, ਸ਼ਤ੍ਰੂ, ਉਦਾਸੀਨ ਮਧਿਯਸਥ, ਦਵੇਸ਼, ਮਿਤ੍ਰ ਜਨਾਂ ਧਰਮਾਤਮਾਂ ਤੇ ਪਾਪੀਆਂ ਬਾਰੇ ਸਮਾਨ ਭਾਵ ਰਖਣੰ ਵਾਲਾ ਅਤਿਅੰਤ ਸ੍ਰੇਸ਼ਟ ਹੈ ।[3] ਜੋ ਨਿਰੰਤਰ ਆਤਮਭਾਵ ਵਿਚ ਸਥਿਤ, ਦੁਖ-ਸੁਖ ਨੂੰ ਸਾਮਾਨੰ ਸਮਝਣ ਵਾਲਾ, ਮਿਟੀ ਪੱਥਰ ਤੇ ਸੋਨੇ ਨੂੰ ਸਮਾਨ ਭਾਵ ਨਾਲ ਦੇਖਣ ਵਾਲਾ ਗਿਆਨੀ, ਪਿਆਰੇ ਤੇ ਦੋਖੀ ਨੂੰ ਇਕੋ ਜਿਹਾ ਆਦਰ ਮਾਨ ਦੇਣ ਵਾਲਾ ਅਤੇ ਆਪਣੀ ਨਿੰਦਾ-ਉਸਤਤ ਵਿਚ ਸਮਾਨ ਮਤ ਰਖਣ ਵਾਲਾ ਹੈ ।"[4] ਜੋ ਮਾਨ ਤੇ ਅਪਮਾਨ ਵਿਚ ਸਮ ਹੈ ! ਮਿਤ੍ਰ ਤੇ ਵੈਰੀ ਦੇ ਪੱਖ ਵਿਚ ਸਮ ਹੈ। ਅਭਿਮਾਨ ਰਹਿਤ ਹੈ ਉਹ ਪੁਰਸ਼ ਗੁਣ ਅਤੀਤ ਹੈ ।"[5]

ਸ਼ੰਕਰਾਚਾਰੀਯ ਨੇ ਜੀਵਨ ਮੁਕਤ ਦੇ ਲਛਣ ਦੱਸੇ ਹਨ ! ਉਹਨਾਂ ਅਨੁਸਾਰ ਜੀਵਨ ਮੁਕਤ ਉਹ ਹੈ ਜਿੰਸਦੇ ਹਮੇਸ਼ਾ ਬ੍ਰਹਮ ਵਿਚ ਲੀਨ ਤੇ ਸਥਿਰ ਰਹਿਣ ਕਾਰਨ ਬੁਧੀ ਬਾਹਰੀ ਵਿਸ਼ਿਆਂ 'ਚੋਂ ਨਿਕਲ ਗਈ ਹੈ ਤੇ ਜੋ ਬਾਲਕ ਵਾਂਗੂ ਦੂਸਰਿਆਂ ਦੇ ਆਖਣ ਕਰਕੇ ਹੀ ਦੁਨਿਆਵੀ ਪਦਾਰਥਾਂ ਦਾ ਸੇਵਨ ਕਰਦਾ ਹੈ ਭਾਵ ਜੋ ਕਦੀ ਬੁਧੀ-ਸੰਸਾਰਕ ਵਿਸ਼ਿਆਂ ਵੱਲ ਜਾਂਦੀ ਹੈ ਤਾਂ ਉਹ ਇਹਨਾਂ ਨੂੰ ਪ੍ਰਪੰਚ ਤੇ ਸੁਪਨੇ ਸਮਾਨ ਸਮਝਦਾ ਹੈ ।"[6] ਜਿਸ ਦੀ ਸੰਸਾਰਿਕ ਵਾਸ਼ਨਾਂ ਸ਼ਾਂਤ ਹੋ ਗਈ ਹੈ ! ਜੋ ਕਲਾਵਾਨ ਹੋ ਕੇ ਵੀ ਕਲਾਹੀਣ ਹੈ ਭਾਵ ਵਿਵਹਾਰਿਕ ਸ੍ਰਿਸ਼ਟੀ ਵਿਚ ਉਪਰੋਂ ਉਹ ਵਿਕਾਰਵਾਨ ਲਗਦਾ ਹੋਇਆ ਵੀ ਜੋ ਨਿਰੰਤਰ ਆਪਣੇ ਨਿਰਵਿਕਾਰ ਸਰੂਪ ਵਿਚ ਸਥਿਤ ਹੈ ।"[7] "ਛਾਂ ਸਮਾਨ ਸਦਾ ਸਾਥ ਰਹਿਣ ਵਾਲੇ ਇਸ ਸਰੀਰ ਦੇ

---

[1] ਗੀਤਾ ਸਲੋਕ ੭ ਅਧਿਆਇ ੬ਵਾਂ

[2] ਉਹੀ ਸਲੋਕ ੮

[3] ਉਹੀ ਸਲੋਕ ੯

[4] ਉਹੀ ਸਲੋਕ ੨੪ ਅਧਿਆਇ ੧੪ਵਾਂ

[5] ਉਹੀ ਸਲੋਕ ੨੫

[6] ਵਿਵੇਕ ਚੂੜਾਮਣਿ ਸਲੋਕ ੪੨੬

[7] ਉਹੀ ਸਲੋਕ ੪੩੧

ਵਰਤਮਾਨ ਰਹਿੰਦੇ ਹੋਏ ਵੀ ਇਸ ਵਿਚ ਹਉਮੈ ਜਾਂ ਅਹੰਕਾਰ ਦਾ ਅਭਾਵ ਹੁੰਦਾ ਹੈ।"[1] ਸਾਧੂ ਜਨਾਂ ਦੇ ਇਸ ਦੇਹ ਦੇ ਸਤਿਕਾਰ ਕਰਨ ਤੇ ਦੁਸ਼ਟਾਂ ਦੇ ਪੀੜਤ ਕਰਨ ਤੇ ਵੀ ਜਿਸ ਦਾ ਮਨ ਸੰਤੁਲਿਤ ਰਹਿੰਦਾ ਹੈ ਉਹ ਜੀਵਨ ਮੁਕਤ ਹੈ।"[2]

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਜੀਵਨ ਮੁਕਤ ਦੀ ਪਰਿਭਾਸ਼ਾ ਇਸ ਤਰ੍ਹਾਂ ਦਿਤੀ ਹੈ:

ਜੀਵਨ ਮੁਕਤੁ ਸੋ ਆਖੀਐ
ਜਿਸੁ ਵਿਚਹੁ ਹਉਮੈ ਜਾਈ ॥[3]

ਸੁਖਮਨੀ ਸਾਹਿਬ ਵਿਚ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਜੀਵਨ ਮੁਕਤ ਬਾਰੇ ਜੋ ਲਿਖਿਆ ਹੈ ਉਹ ਵਿਚਾਰ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਨਾਲ ਬਿਲਕੁਲ ਮਿਲਦੇ ਹਨ। ਆਪ ਲਿਖਦੇ ਹਨ:

ਪ੍ਰਭ ਕੀ ਆਗਿਆ ਆਤਮ ਹਿਤਾਵੈ ॥
ਜੀਵਨ ਮੁਕਤਿ ਸੋਊ ਕਹਾਵੈ।
ਤੈਸਾ ਹਰਖੁ ਤੈਸਾ ਉਸੁ ਸੋਗੁ ॥
ਸਦਾ ਅਨੰਦੁ ਤਹ ਨਹੀ ਬਿਓਗੁ ॥
ਤੈਸਾ ਸੁਵਰਨੁ ਤੈਸੀ ਉਸੁ ਮਾਟੀ ॥
ਤੈਸਾ ਅੰਮ੍ਰਿਤੁ ਤੈਸੀ ਬਿਖੁ ਖਾਟੀ ॥
ਤੈਸਾ ਮਾਨੁ ਤੈਸਾ ਅਭਿਮਾਨੁ ॥
ਤੈਸਾ ਰੰਕੁ ਤੈਸਾ ਰਾਜਾਨੁ ॥
ਜੋ ਵਰਤਾਏ ਸਾਈ ਜੁਗਤਿ ॥
ਨਾਨਕ ਓਹੁ ਪੁਰਖੁ ਕਹੀਐ ਜੀਵਨ ਮੁਕਤਿ ॥[4]

ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਨੇ ਜੀਵਨ ਮੁਕਤ ਦੇ ਲੱਛਣ ਆਪਣੀ ਬਾਣੀ ਵਿਚ ਕਈ ਸਥਾਨਾਂ ਤੇ ਅੰਕਿਤ ਕੀਤੇ ਹਨ। ਆਪ ਬਾਰ ਬਾਰ ਇਹਨਾਂ ਨੂੰ

---

[1] ਵਿਵੇਕ ਚੂੜਾਮਣਿ ਸਲੋਕ ੪੩੨

[2] ਉਹੀ ਸਲੋਕ ੪੪੧

[3] ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਪੰਨਾ ੧੦੧੦

[4] ਉਹੀ ਪੰਨਾ ੨੭੫

ਯਾਦ ਕਰਵਾਉਂਦੇ ਹਨ ਤਾਂ ਕਿ ਇਹ ਮਾਇਆ ਵਿਚ ਲੀਨ ਦੁਖੀ ਤੇ ਭਟਕਿਆ ਹੋਇਆ ਮਾਨਵ ਨਾਮ ਜਪ ਕੇ ਸਹਿਜ ਅਵਸਥਾ ਨੂੰ ਪ੍ਰਾਪਤ ਕਰ ਲਵੇ ਤੇ ਸਦੀਵੀ ਸੁੱਖ ਪ੍ਰਾਪਤ ਕਰ ਲਵੇ। ਆਪ ਦੱਸਦੇ ਹਨ :

ਸੁਖੁ ਦੁਖੁ ਦੋਨੋਂ ਸਮ ਕਰਿ ਜਾਨੈ
ਅਉਰ ਮਾਨੁ ਅਪਮਾਨਾ ॥
ਹਰਖ ਸੋਗ ਤੇ ਰਹੈ ਅਤੀਤਾ
ਤਿਨਿ ਜਗਿ ਤਤੁ ਪਛਾਨਾ ॥
ਉਸਤਤਿ ਨਿੰਦਾ ਦੋਊ ਤਿਆਗੈ ॥
ਖੋਜੈ ਪਦੁ ਨਿਰਬਾਨਾ ॥ (ਗਉੜੀ)
ਸੁਰਗ ਨਰਕ ਅੰਮ੍ਰਿਤੁ ਬਿਖੁ ਏ ਸਭ
ਤਿਉ ਕੰਚਨ ਅਰੁ ਪੈਸਾ ॥
ਉਸਤਤਿ ਨਿੰਦਾ ਏ ਸਮ ਜਾ ਕੈ
ਲੋਭੁ ਮੋਹੁ ਫੁਨਿ ਤੈਸਾ ॥
ਦੁਖੁ ਸੁਖੁ ਏ ਬਾਧੇ ਜਿਹ ਨਾਹਨਿ
ਤਿਹ ਤੁਮ ਜਾਨਉ ਗਿਆਨੀ ॥
ਨਾਨਕ ਮੁਕਤਿ ਤਾਹਿ ਤੁਮ ਮਾਨਉ
ਇਹ ਬਿਧਿ ਕੋ ਜੋ ਪ੍ਰਾਨੀ ॥ (ਗਉੜੀ)

... ... ... ...

ਸੁਖੁ ਦੁਖੁ ਜਿਹ ਪਰਸੈ ਨਹੀ ਲੋਭੁ ਮੋਹੁ ਅਭਿਮਾਨੁ ॥
ਕਹੁ ਨਾਨਕ ਸੁਨੁ ਰੇ ਮਨਾ ਸੋ ਮੂਰਤਿ ਭਗਵਾਨ ॥ (ਸਲੋਕ ੧੩)

... ... ... ...

ਉਸਤਤਿ ਨਿੰਦਿਆ ਨਾਹਿ ਜਿਹਿ ਕੰਚਨ ਲੋਹ ਸਮਾਨਿ ॥
ਕਹੁ ਨਾਨਕ ਸੁਨੁ ਰੇ ਮਨਾ ਮੁਕਤਿ ਤਾਹਿ ਤੈ ਜਾਨਿ ॥ (ਸਲੋਕ ੧੪)

... ... ... ...

ਹਰਖੁ ਸੋਗੁ ਜਾ ਕੈ ਨਹੀ ਬੈਰੀ ਮੀਤ ਸਮਾਨਿ ॥
ਕਹੁ ਨਾਨਕ ਸੁਨਿ ਰੇ ਮਨਾ ਮੁਕਤਿ ਤਾਹਿ ਤੈ ਜਾਨਿ ॥ (ਸਲੋਕ ੧੫)

... ... ... ...

ਭੈ ਕਾਹੂ ਕਉ ਦੇਤ ਨਹਿ ਨਹਿ ਭੈ ਮਾਨਤ ਆਨਿ ॥
ਕਹੁ ਨਾਨਕ ਸੁਨ ਰੇ ਮਨਾ ਗਿਆਨੀ ਤਾਹਿ ਬਖਾਨਿ ॥ (ਸਲੋਕ ੧੬)

ਇਉਂ ਸਤਿਗੁਰੂ ਜੀ ਨੇ ਜੀਵਨ ਮੁਕਤ ਜਾਂ ਸੰਕਲਪ ਪੇਸ਼ ਕੀਤਾ ਹੈ। ਸਹਿਜ ਅਵਸਥਾ ਵਿਚ ਸਥਿਤ ਮਾਨਵ ਹਰਖ ਸੋਗ ਆਦਿ ਤੋਂ ਨਿਰਲੇਪ ਪਰਮਾਤਮਾਂ ਦੇ ਰੰਗ ਵਿਚ ਲੀਨ ਰਹਿੰਦਾ ਹੈ। ਜੀਵਨ ਵਿਚ ਕੰਮਕਾਰ ਕਰਦਾ ਹੋਇਆ ਵੀ ਉਹ ਕੰਵਲ ਵਾਂਗ ਨਿਰਲੇਪ ਹੈ। ਭੋਗ ਭੋਗਦਾ ਹੋਇਆ ਵੀ ਇਹਨਾਂ ਤੋਂ ਬਾਹਰ ਹੈ। ਇਹ ਉਚ ਅਵਸਥਾ ਸਤਿਗੁਰੂ ਦੀ ਕਿਰਪਾ ਨਾਲ ਨਾਮ ਜਪ ਕੇ ਪ੍ਰਾਪਤ ਹੋ ਸਕਦੀ ਹੈ। ਅੰਤ ਉਹ ਇਹ ਸਰੀਰ ਨੂੰ ਜਦੋਂ ਤਿਆਗ ਕੇ ਪਰਮਾਤਮਾਂ ਦੇ ਦੇਸ਼ ਜਾਂਦਾ ਹੈ ਤਾਂ ਫਿਰ 'ਰਾਮ ਕਬੀਰਾ ਏਕ ਭਏ ਹੈ ਕੋਏ ਨਾ ਸਕੇ ਪਛਾਣੀ' ਦੀ ਉਤਕ੍ਰਿਸ਼ਟ ਅਵਸਥਾ ਪ੍ਰਾਪਤ ਹੁੰਦੀ ਹੈ। ਉਥੇ ਫਿਰ ਸੁਖ ਹੀ ਸੁਖ ਹੈ। ਅਨੰਦ ਹੀ ਅਨੰਦ ਹੈ। ਆਵਾਗਵਣ ਦਾ ਚੱਕਰ ਖਤਮ ਹੋ ਜਾਂਦਾ ਹੈ ਤੇ ਉਹ ਜੀਵਾਤਮਾਂ ਆਪਣੇ ਸੋਮੇ ਵਿਚ ਸਮਾ ਜਾਂਦੀ ਹੈ—

ਨਾਨਕ ਲੀਨ ਭਇਓ ਗੋਬਿੰਦ ਸਿਉ
ਜਿਉ ਪਾਨੀ ਸੰਗਿ ਪਾਨੀ ॥

# ਮਿਥਿਹਾਸਕ ਸੰਕੇਤ

ਪੁਰਾਣ ਪੁਰਾਤਨ ਸੰਸਕ੍ਰਿਤ ਸਾਹਿਤ ਦਾ ਖਜ਼ਾਨਾ ਹਨ। ਇਹਨਾਂ ਵਿਚ ਕਥਾਵਾਂ, ਕਹਾਣੀਆਂ ਤੇ ਵਾਰਤਾਵਾਂ ਹਨ। ਜਿਹਨਾਂ ਰਾਹੀਂ ਕਿਸੇ ਗੂੜ੍ਹੇ ਅਧਿ-ਆਤਮਕ, ਰਹਸਾਤਮਕ, ਸਾਂਸਕ੍ਰਿਤਕ ਜਾਂ ਸਮਾਜਕ ਸਤਯ ਦੇ ਸੂਖਮ ਤੱਤ ਨੂੰ ਸਥੂਲ ਰੂਪ ਵਿਚ ਅਭਿਵਿਅਕਤ ਕਰਕੇ ਜਨ ਸਾਧਾਰਨ ਨੂੰ ਗਿਆਨ ਦੇਣ ਦਾ ਯਤਨ ਹੈ। ਇਹਨਾਂ ਵਿਚ ਪਰਮਾਤਮਾਂ ਦੀ ਭਗਤੀ, ਨਾਮ ਸਿਮਰਨ, ਪਾਠ, ਪੂਜਾ ਆਦਿ ਦੇ ਲਾਭ ਦੱਸਣ ਲਈ ਕਥਾਵਾਂ ਸਿਰਜੀਆਂ ਹਨ। ਅਜਿਹੇ ਹੋਰ ਅਨੇਕਾਂ ਵਿਸ਼ੇ ਹਨ ਜਿਹਨਾਂ ਬਾਰੇ ਪੁਰਾਣਾਂ ਵਿਚ ਕਹਾਣੀਆਂ ਦਰਜ ਹਨ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਪੁਰਾਣਿਕ ਕਥਾਵਾਂ ਦਾ ਵਿਸਤਾਰ ਨਹੀਂ ਹੈ। ਇਹਨਾਂ ਦੇ ਪਾਤਰਾਂ ਆਦਿ ਬਾਰੇ ਸੰਕੇਤ ਜ਼ਰੂਰ ਹਨ। ਪਰਮਾਤਮਾਂ ਦੀ ਕਿਰਪਾ, ਅਰਦਾਸ ਦੀ ਸ਼ਕਤੀ, ਨਾਮ ਜਪਣ ਨਾਲ ਪਤਿਤਾ ਦਾ ਪਵਿਤ੍ਰ ਹੋਣਾ, ਮੁਕਤੀ ਮਿਲਣੀ, ਸੰਕਟ ਵੇਲੇ ਪਰਮਾਤਮਾਂ ਦੀ ਮਦਦ ਮਿਲਣੀ, ਉਹਨਾਂ ਦੇ ਦੋਖੀਆਂ ਦਾ ਨਾਸ਼ ਹੋਣਾ, ਅੰਤ ਉਹਨਾਂ ਦਾ ਸਵਰਗਧਾਮ ਜਾਣਾ ਆਦਿ ਵਿਸ਼ੇ ਹਨ ਜਿਹਨਾਂ ਦੇ ਸਬੰਧ ਵਿਚ ਮਿਥਿਹਾਸਕ ਸੰਕੇਤ ਮਿਲਦੇ ਹਨ।

ਹਰ ਸਾਹਿਤਕਾਰ ਪਰੰਪਰਾ ਤੋਂ ਬਹੁਤ ਕੁਝ ਗ੍ਰਹਿਣ ਕਰਦਾ ਹੈ। ਉਸ ਨੂੰ ਆਪਣੇ ਨਵੇਂ ਅਰਥ ਦਿੰਦਾ ਹੈ ਤੇ ਆਪਣੇ ਸਮੇਂ ਦੇ ਸਤਿਯ ਨੂੰ ਕਈ ਵਾਰੀ ਪੁਰਾਤਨ ਮਿਥਿਹਾਸਕ ਸੰਕੇਤਾਂ ਨਾਲ ਅਭਿਵਿਅਕਤ ਕਰ ਦਿੰਦਾ ਹੈ। ਸਤਿਗੁਰੂ ਜੀ ਆਪਣੀ ਭਾਰਤੀ ਧਾਰਮਿਕ ਤੇ ਸਾਹਿਤਕ ਪਰੰਪਰਾ ਤੋਂ ਭਲੀ ਭਾਂਤ ਜਾਣੂ ਸਨ ਜਿਸ ਕਰਕੇ ਉਹਨਾਂ ਨੇ ਇਹ ਸੰਕੇਤ ਬੜੀ ਸੁਹਣੀ ਤਰ੍ਹਾਂ ਵਰਤੇ ਹਨ ਤੇ ਆਪਣੀ ਗਲ ਸਪਸ਼ਟ ਕਰਕੇ ਸਾਧਾਰਨ ਲੋਕਾਂ ਨੂੰ ਸਮਝਾਈ ਹੈ। ਸਾਧਾਰਨ ਲੋਕਾਂ ਦੇ ਮਨਾਂ ਵਿਚ ਆਪਣੇ ਬਜ਼ੁਰਗਾਂ ਤੋਂ ਸੁਣੀਆਂ ਕਥਾਵਾਂ ਹਮੇਸ਼ਾਂ ਤਾਜ਼ਾ ਰਹਿੰਦੀਆਂ ਹਨ। ਬਸ ਉਹਨਾਂ ਦਾ ਸੰਕੇਤ ਹੀ ਉਨ੍ਹਾਂ ਲਈ ਕਾਫੀ ਹੁੰਦਾ ਹੈ। ਗੁਰੂ ਸਾਹਿਬਾਨ ਨੇ ਅਜਿਹਾ ਹੀ ਕੀਤਾ ਹੈ।

ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਬਾਣੀ ਵਿਚ ਵੀ ਅਜਿਹੇ ਸੰਕੇਤ ਆਏ ਹਨ ਜਿਹਨਾਂ ਬਾਰੇ ਵਿਚਾਰ ਕਰਾਂਗੇ । ਆਪ ਜੀ ਨੇ ਧ੍ਰੂ, ਗਜ (ਹਾਥੀ) ਅਜਾਮਲ, ਗਨਕਾ, ਦਰੋਪਤੀ (ਪੰਚਾਲੀ) ਰਾਮ ਤੇ ਰਾਵਣ ਵਲ ਸੰਕੇਤ ਕਰਕੇ ਗੁਰਮਤਿ ਦੇ ਸਿਧਾਂਤਾਂ ਨੂੰ ਸਪਸ਼ਟ ਕੀਤਾ ਹੈ ਅਤੇ ਨਾਮ ਸਿਮਰਨ ਵਿਚ ਲੀਨ ਰਹਿ ਕੇ ਪਰਮਪਦ ਦੀ ਪ੍ਰਾਪਤੀ ਦਾ ਰਾਹ ਦਸਿਆ ਹੈ ।

**ਧ੍ਰੂ**[1] ਪੰਜ ਵਰ੍ਹਿਆਂ ਦਾ ਬਾਲ ਸੀ ਜਿਸ ਦਾ ਪਿਤਾ ਰਾਜਾ ਉਤਾਨਪਾਦ ਤੇ ਮਾਤਾ ਸੁਨਿਤਿ ਜੀ ਸਨ। ਆਪ ਦੀ ਮਤ੍ਰੇਈ ਮਾਤਾ ਸੁਰੁਚਿ ਸੀ। ਇਕ ਦਿਨ ਬਾਲਕ ਧ੍ਰੂ ਆਪਣੇ ਪਿਤਾ ਜੀ ਦੀ ਗੋਦ ਵਿਚ ਬੈਠਾ ਸੀ। ਸੁਰੁਚਿ ਨੇ ਆਪ ਨੂੰ ਉਠਾ ਕੇ ਆਪਣੇ ਪੁਤਰ ਨੂੰ ਗੋਦੀ ਵਿਚ ਬਿਠਾ ਦਿਤਾ । ਬਾਲਕ ਦੁਖੀ ਹੋਇਆ ਜਿਸ ਦੇ ਫਲ ਸਰੂਪ ਉਹ ਤਪੱਸਿਆ ਕਰਨ ਲਈ ਜੰਗਲਾਂ ਵਿਚ ਚਲਾ ਗਿਆ ਕਿਉਂਕਿ ਮਾਤਾ ਨੇ ਤਾਨਾ ਮਾਰਿਆ ਸੀ ਕਿ ਜੇਕਰ ਪਿਤਾ ਦੀ ਗੋਦ ਦਾ ਸੁਖ ਮਾਨਣਾ ਹੈ ਤਾਂ ਪਹਿਲਾਂ ਤਪਸਿਆ ਕਰ । ਰਾਹ ਵਿਚ ਨਾਰਦ ਮੁਨਿ ਜੀ ਮਿਲ ਪਏ ਤੇ ਉਹਨਾਂ ਨੇ ਉਪਦੇਸ਼ ਦਿਤਾ । ਧ੍ਰੂ ਨੇ ਸਖਤ ਤਪੱਸਿਆ ਕੀਤੀ ਪਰਮਾਤਮਾਂ ਨੇ ਉਹਨਾਂ ਦੀ ਇਛਾ ਪੂਰੀ ਕੀਤੀ ਤੇ ਆਪ ਨੂੰ ਤਪਸਿਆ ਮਗਰੋਂ ਦੀਰਘ ਕਾਲ ਲਈ ਰਾਜ ਭੋਗ ਕੇ ਅੰਤ ਧ੍ਰੂ ਲੋਕ ਨੂੰ ਚਲੇ ਗਏ । ਧ੍ਰੂ ਲੋਕ ਅਚੱਲ ਅਟੱਲ ਤੇ ਅਮਰ ਹੈ । ਤਪਸਿਆ ਕਾਰਨ ਆਪ ਦੀ ਅਟੱਲਤਾ ਬੜੀ ਪ੍ਰਸਿਧ ਹੈ । ਗੁਰੂ ਸਾਹਿਬਾਨ ਨੇ ਵੀ ਧ੍ਰੂ ਦੀ ਭਗਤੀ ਤੇ ਅਟਲਤਾ ਬਾਰੇ ਸੰਕੇਤ ਕੀਤੇ ਹਨ ਜਿਵੇਂ—

ਪਾਂਚ ਬਰਖ ਕੋ ਅਨਾਥ ਧ੍ਰੂ ਬਾਰਿਕੁ
ਹਰਿ ਸਿਮਰਤ ਅਮਰ ਅਟਾਰੇ ॥[2]
... ... ... ...
ਧ੍ਰੂ ਕਉ ਮਿਲਿਆ ਹਰਿ ਨਿਸੰਗ ॥[3]
... ... ... ...
ਧ੍ਰੂਅ ਅਟਲੁ ਅਜਹੂ ਨ ਟਰਿਓ ॥[4]
... ... ... ...

---

[1] ਗੁਰੂ ਨਾਨਕ ਸ਼ਬਦ ਰਤਨਾਕਰ : ਡਾ. ਕਾਲਾ ਸਿੰਘ ਬੇਦੀ ਪੰਨਾ ੨੨੩-੨੪
[2] ਸ੍ਰੀ ਗੁਰੂ ਗ੍ਰੰਥ ਸਾਹਿਬ ਜੀ-ਪੰਨਾ ੯੯੯
[3] ਉਹੀ ਪੰਨਾ ੧੧੯੨
[4] ਉਹੀ ਪੰਨਾ ੧੧੦੫

ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਬਾਣੀ ਵਿਚ ਧ੍ਰੂ ਦਾ ਜ਼ਿਕਰ ਕਈ ਥਾਵਾਂ ਤੇ ਹੈ ਜਿਵੇਂ ਧ੍ਰੂ ਨੇ ਪਰਮਾਤਮਾਂ ਦੇ ਸਿਮਰਨ ਨਾਲ ਅਟੱਲ ਪਦਵੀ ਪਾਈ ਹੇ ਪ੍ਰਾਣੀ ਤੂੰ ਵੀ ਪਰਮਾਤਮਾਂ ਦਾ ਸਿਮਰਨ ਕਰ। ਉਸ ਨੂੰ ਵਿਸਾਰ ਨਾ।

ਅਟਲੁ ਭਇਓ ਧ੍ਰੂਅ ਜਾਕੈ ਸਿਮਰਨਿ
ਅਰੁ ਨਿਰਭੈ ਪਦੁ ਪਾਇਆ ॥
ਦੁਖ ਹਰਤਾ ਇਹ ਬਿਧਿ ਕੋ ਸੁਆਮੀ
ਤੈ ਕਾਹੇ ਬਿਸਰਾਇਆ ॥ (ਸੋਰਠਿ)
... ... ... ...
ਨਾਰਦ ਕਹਤ ਸੁਨਤ ਧ੍ਰੂ ਬਾਰਿਕ
ਭਜਨ ਮਾਹਿ ਲਿਪਟਾਨੋ ॥
ਅਚਲ ਅਮਰ ਨਿਰਭੈ ਪਦੁ ਪਾਇਓ
ਜਗਤ ਜਾਹਿ ਹੈਰਾਨੋ ॥ (ਬਿਲਾਵਲ)
... ... ... ...



**ਗਜ** : ਇਹ ਪਹਿਲਾਂ ਇਕ ਗੰਧਰਵ ਸੀ ਪਰ ਦੇਵਲ ਰਿਖੀ ਦੇ ਸਰਾਪ ਨਾਲ ਸ੍ਰੋਮਣੀ ਹਾਥੀ ਦਾ ਰੂਪ ਧਾਰਿਆ। ਇਕ ਦਿਨ ਇਹ ਤਲਾਵ ਵਿਚ ਪਾਣੀ ਪੀਣ ਲਈ ਵੜਿਆ ਤਾਂ ਤੰਦੂਏ ਨੇ ਇਸ ਦੇ ਪੈਰ ਨੂੰ ਫੜ ਲਿਆ। ਬੜਾ ਜ਼ੋਰ ਲਾਇਆ ਪਰ ਤੰਦੂਆ ਬਲੀ ਸੀ ਇਸ ਨੂੰ ਹੇਠ ਧਰੀਕ ਕੇ ਲੈ ਗਿਆ। ਜਦੋਂ ਕੇਵਲ ਸੁੰਡ ਹੀ ਬਾਹਰ ਰਹਿ ਗਈ ਤਾਂ ਇਸ ਨੇ ਕੰਵਲ ਦਾ ਫੁਲ ਤੋੜ ਕੇ ਪਰਮਾਤਮਾਂ ਪਾਸ ਸਹਾਇਤਾ ਲਈ ਪੁਕਾਰ ਕੀਤੀ। ਇਸ ਦੀ ਪੁਕਾਰ ਸੁਣੀ ਗਈ। ਪਰਮਾਤਮਾਂ ਨੇ ਤੰਦੂਏ ਦੇ ਟੋਟੇ ਕਰ ਦਿੱਤੇ ਅਤੇ ਇਸ ਗਜ ਨੂੰ ਬਚਾ ਲਿਆ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਇਸ ਕਥਾ ਦੇ ਕਈ ਸਥਾਨਾਂ ਤੇ ਸੰਕੇਤ ਹਨ ਤੇ ਦੱਸਿਆ ਹੈ ਕਿ ਅਰਦਾਸ ਤੇ ਪਰਮਾਤਮਾਂ ਦੇ ਸਿਮਰਨ ਨਾਲ ਹਰ ਵੱਡੇ ਤੋਂ ਵੱਡੇ ਕਸ਼ਟ ਤੋਂ ਬੱਚ ਜਾਈਦਾ ਹੈ, ਜਿਵੇਂ :

ਜਿਉ ਕੁੰਚਰੁ ਤੰਦੂਐ ਪਕਰਿ ਚਲਾਇਓ
ਕਰਿ ਊਪਰ ਕਢਿ ਨਿਸਤਾਰੈ ॥[1]
... ... ... ...

---

[1] ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਪੰਨਾ ੯੮੨

ਏਕ ਨਿਮਖ ਮਨ ਮਾਹਿ ਅਰਾਧਿਓ

ਗਜਿ ਪਤਿ ਪਾਰ ਉਤਾਰੇ ॥[1]

... ... ... ...

ਗਜ ਫੰਦੁ ਧਿਆਇਓ ਹਰਿ ਕੀਓ ਮੋਖ ॥[2]

ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਬਾਣੀ ਵਿਚ ਗਜ ਦੀ ਕਥਾ ਨੂੰ ਕਈ ਥਾਂ ਦੁਹਰਾਇਆ ਹੈ ਅਤੇ ਉਪਦੇਸ਼ ਦਿੱਤਾ ਹੈ, ਜਿਵੇਂ ਹਾਥੀ ਦਾ ਪਾਰ ਉਤਾਰਾ ਅਰਦਾਸ ਤੇ ਸਿਮਰਨ ਨਾਲ ਹੋ ਗਿਆ ਸੀ ਇਵੇਂ ਤੁਸੀਂ ਵੀ ਕਰੋ, ਪਰਮਾਤਮਾਂ ਬੰਧਨ ਮੁਕਤ ਕਰਨਗੇ । ਭਵਜਲ ਵਿਚੋਂ ਕੱਢ ਲੈਣਗੇ ।

ਗਜ ਕੋ ਤ੍ਰਾਸੁ ਮਿਟਿਓ ਜਿਹ ਸਿਮਰਤ

ਤੁਮ ਕਾਹੇ ਬਿਸਰਾਵਉ ॥

... ... ... ...

ਜਬ ਹੀ ਸਰਨਿ ਗਹੀ ਕਿਰਪਾਨਿਧਿ

ਗਜ ਗਰਾਹ ਤੇ ਛੂਟਾ ॥ (ਸੋਰਠਿ)

... ... ... ...

ਗਜ ਕੀ ਤ੍ਰਾਸ ਮਿਟੀ ਛਿਨ ਹੂ ਮਹਿ

ਜਬ ਹੀ ਰਾਮੁ ਬਖਾਨੋ ॥ (ਬਿਲਾਵਲ)

... ... ... ...

ਨਾਹਨ ਗੁਨੁ ਨਾਹਨਿ ਕਛੁ ਬਿਦਿਆ

ਧਰਮੁ ਕਉਨੁ ਗਜਿ ਕੀਨਾ ॥ (ਰਾਮਕਲੀ)

... ... ... ...

ਕਹੁ ਨਾਨਕ ਅਬ ਓਟ ਹਰਿ

ਗਜਿ ਜਿਉ ਹੋਹੁ ਸਹਾਇ ॥ (ਸਲੋਕ ਪਤ)

**ਅਜਾਮਲ :** ਇਹ ਬੜਾ ਹੀ ਵਿਦਵਾਨ ਬ੍ਰਾਹਮਣ ਸੀ । ਕਾਮਵੱਸ ਵੇਸ਼ਵਾ ਦੀ ਚੱਕਰ ਵਿਚ ਫਸ ਗਿਆ ਅਤੇ ਉਸ ਨਾਲ ਵਿਆਹ ਕਰਵਾ ਕੇ ਘਟੀਆ ਜੀਵਨ ਬਤੀਤ ਕਰਨ ਲੱਗਾ । ਉਸ ਨੂੰ ਬਰਾਦਰੀ ਵਿਚੋਂ ਕਢ ਦਿਤਾ ਤੇ ਉਹ ਆਪਣੀ

---

[1] ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਪੰਨਾ ੯੯੯

[2] ਉਹੀ ਪੰਨਾ ੧੧੯੨

ਮਹਿਬੂਬ ਵੇਸ਼ਵਾ ਨੂੰ ਨਾਲ ਲੈ ਕੇ ਜੰਗਲ ਵਿਚ ਜਾ ਕੇ ਰਹਿਣ ਲਗ ਪਿਆ ਅਤੇ ਜਾਨਵਰਾਂ ਨੂੰ ਮਾਰ ਕੇ ਆਪਣੀ ਦੇ ਪਤਨੀ ਦੀ ਉਦਰਪੂਰਤੀ ਲਈ ਭੁੰਨਦਾ। ਪਾਪਾਂ ਦੇ ਫਲ ਪਾਪ ਹੁੰਦੇ ਹਨ। ਉਸ ਦੇ ਘਰ ਪੁਤਰ ਜਨਮੇ। ਇਕ ਹੋਰ ਪੁਤਰ ਜਨਮਿਆਂ ਤਾਂ ਉਸ ਦੇ ਮਨ ਵਿਚ ਉਸ ਦਾ ਨਾਮ ਰੱਖਣ ਲਈ ਗੁਰਦੁਆਰੇ ਜਾਣ ਦੀ ਭਾਵਨਾ ਜਾਗੀ। ਮਹਾਪੁਰਖ ਨੇ ਬੱਚੇ ਦਾ ਨਾਮ ਨਰਾਇਣ ਰੱਖ ਦਿੱਤਾ। ਅੰਤ ਕਾਲ ਜਦੋਂ ਉਹਨੇ ਜਮਦੂਤ ਵੇਖੇ ਤਾਂ ਡਰਦਾ ਮਾਰਾ ਨਾਰਾਇਣ ਪੁਤਰ ਨੂੰ ਆਵਾਜ਼ਾਂ ਮਾਰਨ ਲੱਗਾ। ਇਉਂ ਅੰਤ ਕਾਲ 'ਨਰਾਇਣ ਨਰਾਇਣ' ਆਖਣ ਨਾਲ ਉਸ ਨੂੰ ਮੁਕਤੀ ਮਿਲ ਗਈ। ਗੁਰਬਾਣੀ ਵਿਚ ਇਸ ਕਥਾ ਬਾਰੇ ਕਈ ਥਾਵਾਂ ਤੇ ਸੰਕੇਤ ਆਏ ਹਨ ਤੇ ਦੱਸਿਆ ਹੈ ਅੰਤ ਕਾਲ ਸਿਮਰਨ ਕਰਨ ਵਾਲੇ ਨੂੰ ਮੁਕਤੀ ਪ੍ਰਾਪਤ ਹੋ ਜਾਵੇਗੀ, ਜਿਵੇਂ :

ਸੁਣਿ ਸਾਖੀ ਮਨ ਜਪਿ ਪਿਆਰ ॥
ਅਜਾਮੁਲ ਉਧਰਿਆ ਕਹਿ ਏਕ ਬਾਰ ॥[1]

... ... ... ...

ਅਜਾਮਲੁ ਪ੍ਰੀਤਿ ਪੁਤ੍ਰ ਪ੍ਰਤਿ ਕੀਨੀ
ਕਰਿ ਨਾਰਾਇਣ ਬੋਲਾਰੇ ।.[2]

... ... ... ...

ਬੇਸੁਆ ਰਵਤ ਅਜਾਮਲੁ ਉਧਰਿਓ
ਮੁਖਿ ਬੋਲੈ ਨਾਰਾਇਣ ਨਰ ਹਰੇ ॥[3]

ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਬਾਣੀ ਵਿਚ ਅਜਾਮਲ ਦੀ ਕਥਾ ਦੇ ਸੰਕੇਤ ਮਿਲਦੇ ਹਨ ਤੇ ਦੱਸਿਆ ਹੈ ਕਿ ਪਰਮਾਤਮਾਂ ਦਾ ਨਾਮ ਪਤਿਤ ਲੋਕਾਂ ਨੂੰ ਵੀ ਮੁਕਤ ਕਰ ਸਕਦਾ ਹੈ। ਇਸ ਲਈ ਨਾਮ ਜਪਣਾ ਚਾਹੀਦਾ ਹੈ। ਜਿਵੇਂ :

ਅਜਾਮਲੁ ਪਾਪੀ ਜਗੁ ਜਾਨੇ
ਨਿਮਖ ਮਾਹਿ ਨਿਸਤਾਰਾ ॥ (ਸੋਰਠਿ)

---

[1] ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਪੰਨਾ ੧੧੯੨

[2] ਉਹੀ ਪੰਨਾ ੬੮੧

[3] ਉਹੀ ਪੰਨਾ ੬੯੫

ਦੁਖ ਹਰਤਾ ਹਰਿ ਨਾਮ ਪਛਾਨੋ ॥
ਅਜਾਮਲੁ ਗਨਕਾ ਜਿਹ ਸਿਮਰਤ
ਮੁਕਤਿ ਭਏ ਜੀਅ ਜਾਨੋ ॥ (ਬਿਲਾਵਲ)

... ... ... ...

ਅਜਾਮੁਲ ਕਉ ਅੰਤ ਕਾਲ ਮੈ
ਨਾਰਾਇਣ ਸੁਧਿ ਆਈ ॥
ਜਾਂ ਗਤਿ ਕਉ ਜੋਗੀ ਸੁਰ ਬਾਛਤ
ਸੋਗ ਗਤਿ ਛਿਨ ਮਹਿ ਪਾਈ ॥ (ਰਾਮਕਲੀ)

... ... ... ...

ਹਰਿ ਕੋ ਨਾਮੁ ਸਦਾ ਸੁਖਦਾਈ ॥
ਜਾ ਕਉ ਸਿਮਰਿ ਅਜਾਮਲ ਉਧਰਿਓ
ਗਨਕਾ ਹੂ ਗਤਿ ਪਾਈ ॥ (ਮਾਰੂ)

**ਗਨਕਾ :** ਇਹ ਇਕ ਵੇਸ਼ਵਾ ਸੀ ਜੋ ਪੇਸ਼ਾ ਕਰਦੀ ਸੀ। ਇਕ ਦਿਨ ਅਚਾਨਕ ਇਕ ਮਹਾਂਪੁਰਖ ਗਨਕਾ ਦੇ ਘਰ ਚਲਾ ਗਿਆ। ਦੁਰਮਤਿ ਤੇ ਪਾਪਾਂ ਵਲ ਦੇਖ ਕੇ ਉਸ ਦੇ ਮਨ ਵਿਚ ਤਰਸ ਆ ਗਿਆ। ਉਸ ਨੇ ਗਨਕਾ ਨੂੰ ਇਕ ਤੋਤਾ ਦਿਤਾ ਤੇ ਆਖਿਆ ਇਸ ਨੂੰ "ਰਾਮ, ਰਾਮ" ਪੜ੍ਹਾਇਆ ਕਰ। ਗਨਕਾ ਨੇ ਤੋਤੇ ਨੂੰ ਪਿੰਜਰੇ ਵਿਚ ਪਾ ਲਿਆ ਤੇ ਸਵੇਰੇ ਸਵੇਰੇ ਉਠ ਕੇ ਉਸ ਤੋਂ 'ਰਾਮ, ਰਾਮ' ਅਖਵਾਉਂਦੀ। ਤੋਤਾ ਮਗਰ ਬੋਲਦਾ। ਇਕ ਦਿਨ ਅਚਾਨਕ ਪਿੰਜਰੇ ਦਾ ਬੂਹਾ ਖੁਲ੍ਹਾ ਰਹਿ ਗਿਆ। ਇਕ ਸੱਪ ਪਿੰਜਰੇ ਵਿਚ ਵੜ ਗਿਆ ਤੇ ਤੋਤੇ ਨੂੰ ਖਾ ਗਿਆ। ਸਵੇਰੇ ਮੂੰਹ ਹਨੇਰੇ ਜਦੋਂ ਗਨਕਾ ਨੇ ਤੋਤੇ ਨੂੰ ਰਾਮ ਰਾਮ ਆਖਣ ਲਈ ਬੁਲਾਇਆ ਤਾਂ ਕੋਈ ਆਵਾਜ਼ ਨਾ ਆਈ। ਉਸ ਨੇ 'ਪਿੰਜਰੇ' ਵਿਚ ਹੱਥ ਪਾਉਂਦਿਆਂ ਆਖਿਆ, ਗੰਗਾ ਰਾਮ, "ਰਾਮ ਰਾਮ ਕਹੁ" ਤੇ ਸੱਪ ਨੇ ਉਸ ਨੂੰ ਡੰਗ ਮਾਰਿਆ। ਉਹ ਮਰ ਗਈ ਤਾਂ ਦੇਵਗਣ ਉਸ ਨੂੰ ਬਬਾਣ ਲੈ ਕੇ ਲੈਣ ਆਏ ਤੇ ਉਹ ਸਿਧੀ ਸਵਰਗਾਂ ਨੂੰ ਚਲੀ ਗਈ। ਇਸ ਕਥਾ ਰਾਹੀਂ ਨਾਮ ਸਿਮਰਨ ਦੀ ਮਹਿਮਾ ਦਸੀ ਗਈ ਹੈ। ਗੁਰੂ ਸਾਹਿਬਾਨ ਨੇ ਕਈ ਥਾਵਾਂ ਤੇ ਇਸ ਕਥਾ ਵਲ ਇਸ਼ਾਰਾ ਕੀਤਾ ਹੈ ਜਿਵੇਂ—

ਪੜਿ ਸੂਆ ਗਨਕਾ ਉਧਾਰੇ ॥[1]

... ... ... ...

ਸੂਆ ਪੜਾਵਤ ਗਨਿਕਾ ਤਰੀ ॥
ਸੋ ਹਰਿ ਨੈਨਹੁ ਕੀ ਪੂਤਰੀ ॥[2]

... ... ... ...

ਗਨਿਕਾ ਉਧਰੀ ਹਰਿ ਕਹੈ ਤੋਤਿ ॥[3]

ਗੁਰੂ ਤੇਗ ਬਹਾਦਰ ਜੀ ਨੇ ਵੀ ਆਪਣੀ ਬਾਣੀ ਵਿਚ ਗਨਕਾ ਵਲ ਸੰਕੇਤ ਕਰ ਕੇ ਗੁਰਮਤਿ ਸਿਧਾਂਤ ਨੂੰ ਸਪਸ਼ਟ ਕੀਤਾ ਹੈ ਕਿ ਜੋ ਵੀ ਅੰਤ ਵੇਲੇ ਪਰਮਾਤਮਾਂ ਦੇ ਨਾਮ ਵਿਚ ਲੀਨ ਹੋਵੇਗਾ ਉਸ ਨੂੰ ਮੁਕਤੀ ਮਿਲ ਜਾਵੇਗੀ। ਜਿਵੇਂ—

ਮਨ ਰੇ ਪ੍ਰਭ ਕੀ ਸਰਨਿ ਬਿਚਾਰੋ ॥
ਜਿਹ ਸਿਮਰਤ ਗਨਕਾ ਸੀ ਉਧਰੀ
ਤਾਕੋ ਜਸੁ ਉਰਧਾਰੋ ॥ (ਸੋਰਠਿ)

... ... ... ...

ਦੁਖ ਹਰਤਾ ਹਰਿ ਨਾਮੁ ਪਛਾਨੋ ॥
ਅਜਾਮਲ ਗਨਕਾ ਜਿਹ ਸਿਮਰਤ
ਮੁਕਤਿ ਭਏ ਜੀਅ ਜਾਨੋ ॥ (ਬਿਲਾਵਲ)

... ... ...

ਹਰਿ ਕੇ ਨਾਮੁ ਸਦਾ ਸੁਖਦਾਈ ॥

... ... ... ...

ਗਨਕਾ ਹੂ ਗਤਿ ਪਾਈ ॥ (ਮਾਰੂ)

**ਦ੍ਰੋਪਤੀ :** ਜਦੋਂ ਦ੍ਰੋਪਤੀ ਦੇ ਪੰਜਾਂ ਪਤੀਆਂ ਨੇ ਇਸ ਨੂੰ ਜੂਏ ਵਿਚ ਦੁਰਯੋਧਨ ਦੇ ਪਾਸ ਹਾਰ ਦਿਤਾ ਤਾਂ ਦੁਸ਼ਟ ਦੁਰਯੋਜਨ ਦੁਸ਼ਾਸਨ ਦੀ ਸਹਾਇਤਾ ਨਾਲ ਆਪਣੀ ਸਭਾ ਵਿਚ ਬੁਲਾ ਕੇ ਦ੍ਰੋਪਤੀ ਨੂੰ ਬੇਪੱਤ ਕਰਨਾ ਚਾਹੁੰਦਾ ਸੀ। ਉਸ ਨੇ ਆਪਣੇ ਦੂਤਾਂ

---

[1] ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਪੰਨਾ ੯੮੧
[2] ਉਹੀ ਪੰਨਾ ੮੭੪
[3] ਉਹੀ ਪੰਨਾ ੧੧੯੨

ਨੂੰ ਆਖਿਅ ਕਿ ਇਸ ਦੇ ਕਪੜੇ ਲਾਹ ਦਿਓ ਤੇ ਨੰਗੀ ਕਰ ਦਿਓ। ਪਰ ਪਰਮਾਤਮਾਂ ਨੇ ਲਾਜ ਰੱਖੀ। ਉਹ ਉਸ ਦੀ ਸਾੜ੍ਹੀ ਜਿਉਂ ਜਿਉਂ ਲਾਹੁੰਦੇ ਗਏ ਉਹ ਲੰਮੇਰੀ ਹੁੰਦੀ ਗਈ। ਅੰਤ ਉਹ ਹਾਰ ਹੰਭ ਕੇ ਬੈਠ ਗਏ। ਦ੍ਰੋਪਤੀ ਨੇ ਪਰਮਾਤਮਾਂ ਅੱਗੇ ਅਰਦਾਸ ਕੀਤੀ ਸੀ ਜਿਸ ਕਰਕੇ ਉਸ ਦੀ ਇਜ਼ਤ ਰਹਿ ਗਈ ਤੇ ਉਧਰ ਦੁਰਯੋਜਨ ਬੜੀ ਮਾੜੀ ਮੌਤੇ ਮਰਿਆ। ਇਸ ਕਥਾ ਬਾਰੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸੰਕੇਤ ਮਿਲਦੇ ਹਨ ਜਿਵੇਂ—

ਜਿਉ ਪਕਰਿ ਦ੍ਰੋਪਤੀ ਦੁਸਟਾ ਆਨੀ
ਹਰਿ ਹਰਿ ਲਾਜ ਨਿਵਾਰੇ ॥[1]

... ... ... ...

ਦੁਹਸਾਸਨ ਕੀ ਸਭਾ ਦ੍ਰੋਪਤੀ
ਅੰਬਰ ਲੇਤ ਉਬਾਰੀਅਲੇ ॥[2]

... ... ... ...

ਛੁਨਿ ਦ੍ਰੋਪਤੀ ਲਾਜ ਰਖੀ ਹਰਿ ਪ੍ਰਭ ਜੀ
ਛੀਨਤ ਬਸਤ੍ਰ ਦੀਨ ਬਹੁ ਸਾਜ ॥[3]

... ... ...

ਮੇਰੀ ਮੇਰੀ ਕੈਰਉ ਕਰਤੇ ਦੁਰਜੋਧਨ ਸੇ ਭਾਈ ॥
ਬਾਰਹ ਜੋਜਨ ਛਤ੍ਰੁ ਚਲੈ ਥਾ ਦੇਹੀ ਗਿਰਝਨ ਖਾਈ ॥[4]

... ... ... ...

ਬੂਡਾ ਦੁਰਜੋਧਨੁ ਪਤਿ ਖੋਈ ।[5]

ਸ੍ਰੀ ਗੁਰੂ ਤੇਗ ਬਹਾਦਰ ਜੀ ਨੇ ਵੀ ਦ੍ਰੋਪਤੀ ਦੀ ਕਥਾ ਵਲ ਇਸ਼ਾਰਾ ਕੀਤਾ ਹੈ ਤੇ ਦੱਸਿਆ ਹੈ ਕਿ ਪਰਮਾਤਮਾਂ ਆਪਣੇ ਸੇਵਕਾਂ ਦੇ ਪਰਦੇ ਢੱਕਦਾ ਹੈ ਤੇ ਹਰ ਔਕੜ ਵੇਲੇ ਸਹਾਈ ਹੁੰਦਾ ਹੈ। ਜਿਵੇਂ—

---

[1] ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਪੰਨਾ ੯੮੨
[2] ਉਹੀ ਪੰਨਾ ੯੯੯ [3] ਉਹੀ ਪੰਨਾ ੧੪੦੦
[4] ਉਹੀ ਪੰਨਾ ੬੯੨ [5] ਉਹੀ ਪੰਨਾ ੨੨੪

ਪੰਚਾਲੀ ਕਉ ਰਾਜ ਸਭਾ ਮੈ
ਰਾਮ ਨਾਮ ਸੁਧਿ ਆਈ ॥
ਤਾਕੋ ਦੁਖ ਹਰਿਓ ਕਰੁਨਾਮੈ
ਅਪਨੀ ਪੈਜ ਬਢਾਈ ॥ (ਮਾਰੂ)

**ਰਾਮ ਅਤੇ ਰਾਵਣ** : ਇਹ ਪ੍ਰਸਿਧ ਕਥਾ ਹੈ ਜਿਸ ਨੂੰ ਬਾਲਮੀਕ, ਗੋਸਵਾਮੀ ਤੁਲਸੀ ਤੇ ਹੋਰ ਬਹੁਤ ਸਾਰੇ ਮਹਾਂਕਵੀਆਂ ਨੇ ਬਿਆਨਿਆ ਹੈ। ਸੰਖੇਪ ਵਿਚ ਮਤ੍ਰੇਈ ਮਾਤਾ ਦੇ ਵਰ ਮੰਗਣ ਕਾਰਨ ਰਾਮ ਨੂੰ ਬਨਵਾਸ ਮਿਲਦਾ ਹੈ ਤੇ ਬਨਵਾਸ ਦੇ ਸਮੇਂ ਦੇ ਦੌਰਾਨ ਲਕਸ਼ਮਣ ਸਰੂਪ ਨਖਾ ਦਾ ਨੱਕ ਕੱਟ ਦਿੰਦਾ ਹੈ ਜੋ ਰਾਵਣ ਦੀ ਭੈਣ ਹੈ। ਫਿਰ ਰਾਵਣ ਜੋ ਲੰਕਾ ਦਾ ਰਾਜਾ ਹੈ, ਬਦਲਾ ਲੈਂਦਾ ਹੈ। ਸੀਤਾ ਨੂੰ ਉਹ ਚੁੱਕ ਕੇ ਲੈ ਜਾਂਦਾ ਹੈ। ਸੀਤਾ ਵਾਪਸ ਆ ਜਾਂਦੀ ਹੈ। ਉਸ ਨੂੰ ਅਗਨੀ ਪ੍ਰੀਖਿਆ ਦੇਣੀ ਪੈਂਦੀ ਹੈ ਪਰ ਕਿਸੇ ਦੇ ਮਿਹਣਾ ਮਾਰਨ ਤੇ ਉਸ ਨੂੰ ਘਰੋਂ ਕਢ ਦਿੱਤਾ ਜਾਂਦਾ ਹੈ ਤੇ ਉਹ ਦੋ ਬਾਲਾਂ ਨੂੰ ਜਨਮ ਦਿੰਦੀ ਹੈ ਤੇ ਅੰਤ ਆਪ ਧਰਤੀ ਵਿਚ ਸਮਾਂ ਜਾਂਦੀ ਹੈ। ਉਸ ਦੇ ਦੋ ਪੁਤਰ ਲਵ ਤੇ ਕੁਸ਼ ਹਨ ਜੋ ਰਾਮ ਚੰਦ੍ਰ ਨਾਲ ਯੁੱਧ ਕਰਦੇ ਹਨ। ਫਿਰ ਰਾਮ ਨੂੰ ਪਤਾ ਲਗਦਾ ਹੈ ਕਿ ਇਹ ਮੇਰੇ ਹੀ ਪੁੱਤਰ ਹਨ। ਇਸ ਕਥਾ ਬਾਰੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਕਈ ਥਾਵਾਂ ਤੇ ਜ਼ਿਕਰ ਹੈ, ਜਿਵੇਂ :

ਸੀਤਾ ਲੈ ਗਇਆ ਦਹਸਿਰੋ
ਲਛਮਣੁ ਮੂਓ ਸਰਾਪ ॥[1]
... ... ... ...
ਪਾਂਡੇ ਤੁਮਰਾ ਰਾਮ ਚੰਦੁ
ਸੋ ਭੀ ਆਵਤੁ ਦੇਖਿਆ ਥਾ ॥
ਰਾਵਨ ਸੇਤੀ ਸਰਬਰ ਹੋਈ
ਘਰ ਕੀ ਜੋਇ ਗਵਾਈ ਥੀ ॥[2]
... ... ... ...

---

[1] ਸ੍ਰੀ ਗੁਰੂ ਗ੍ਰੰਥ ਸਾਹਿਬ ਜੀ-ਪੰਨਾ ੧੪੧੨
[2] ਉਹੀ ਪੰਨਾ ੮੭੫

ਰੋਵੈ ਰਾਮੁ ਨਿਕਾਲਾ ਭਇਆ ॥
ਸੀਤਾ ਲਖਮਣ ਵਿਛੁੜਿ ਗਇਆ ॥[1]
... ... ... ...
ਲੰਕਾ ਗੜੁ ਸੋਨੇ ਕਾ ਭਇਆ ॥
ਮੂਰਖ ਰਾਵਣ ਕਿਆ ਲੈ ਗਇਆ ।[2]

ਸ੍ਰੀ ਗੁਰੂ ਤੇਗ ਬਹਾਦਰ ਜੀ ਰਾਮ ਤੇ ਰਾਵਣ ਬਾਰੇ ਕਹਿੰਦੇ ਹਨ ਕਿ ਇਹ ਬਲੀ ਰਾਜੇ ਜੋ ਆਪਣੇ ਸਮੇਂ ਦੇ ਆਗੂ ਦੇ ਸ਼ਕਤੀਸ਼ਾਲੀ ਯੋਧੇ ਹੋਏ ਹਨ ਅੰਤ ਕਾਲ ਵਸ ਹੋ ਗਏ। ਜੇਕਰ ਬਦੀ ਦੀ ਮੂਰਤ ਰਾਵਣ ਕਾਲ ਵੱਸ ਹੋਇਆ ਹੈ ਤਾਂ ਰਾਮ, ਜੋ ਨੇਕੀ ਤੇ ਨਿਆ ਦਾ ਸਰੂਪ ਸੀ, ਵੀ ਕਾਲ ਤੋਂ ਬੱਚ ਨਹੀਂ ਸਕਿਆ। ਇਥੇ ਕੋਈ ਵੀ ਸਦਾ ਲਈ ਨਹੀਂ ਆਉਂਦਾ। ਸਮੇਂ ਦੇ ਨਾਲ ਆਪਣਾ ਆਪਣਾ ਰੋਲ ਕਰਕੇ ਤੁਰ ਜਾਂਦਾ ਹੈ। ਇਹ ਦੁਨੀਆਂ ਤਾਂ ਸੁਪਨਾ ਹੀ ਹੈ। ਸਭ ਕੁਝ ਚਲਾਇਮਾਨ ਹੈ—

ਰਾਮ ਗਇਓ ਰਾਵਨੁ ਗਇਓ
ਜਾ ਕਉ ਬਹੁ ਪਰਵਾਰ ॥
ਕਹੁ ਨਾਨਕ ਥਿਰੁ ਕਛੁ ਨਹੀ
ਸੁਪਨੇ ਜਿਉ ਸੰਸਾਰਿ ॥ ੫੦ ॥ (ਸਲੋਕ ਮਹਲਾ ੯)

ਉਪਰੋਕਤ ਵਿਚਾਰ ਤੋਂ ਸਪਸ਼ਟ ਹੈ ਕਿ ਗੁਰੂ ਸਾਹਿਬ ਨੇ ਮਿਥੀਹਾਸਕ ਕਥਾਵਾਂ ਵੱਲ ਸੰਕੇਤ ਕਰਕੇ ਗੁਰਮਤਿ ਸਿਧਾਂਤਾਂ ਨੂੰ ਸਪਸ਼ਟ ਕੀਤਾ ਹੈ ਤਾਂ ਕਿ ਲੋਕ ਚੰਗੀ ਤਰ੍ਹਾਂ ਇਹਨਾਂ ਗੁਰੂ ਸਿਧਾਂਤਾਂ ਨੂੰ ਸਮਝ ਕੇ ਅਪਣਾ ਸਕਣ। ਇਹ ਸਾਰੀਆਂ ਕਥਾਵਾਂ ਭਾਰਤੀ ਜਨ ਜੀਵਨ ਦੇ ਲਹੂ ਵਿਚ ਰਚੀਆਂ ਹੋਈਆਂ ਹਨ। ਇਸ ਲਈ ਕਥਾ ਨਾ ਕਹਿ ਕੇ ਸਿਰਫ ਕਥਾ ਵੱਲ ਸੰਕੇਤ ਹੀ ਕੀਤਾ ਹੈ ਤੇ ਆਪਣੀ ਗੱਲ ਨੂੰ ਸਾਰਿਆਂ ਦੇ ਅਨਭਵ ਦੀ ਗੱਲ ਬਣਾਉਣ ਦਾ ਸਫਲ ਯਤਨ ਕੀਤਾ ਹੈ। ਆਪਣੀ ਪਰੰਪਰਾ ਨਾਲ ਜੁੜ ਕੇ ਰਹੇ ਹਨ ਤੇ ਪਰੰਪਰਾ ਨੂੰ ਅਗਾਂਹ ਤੋਰਿਆ ਹੈ। ਲੋਕਾਂ ਨੂੰ ਨਾਮ ਸਿਮਰਨ ਕਰਨ ਲਈ ਉਪਦੇਸ਼ ਦਿੱਤਾ ਹੈ ਤੇ ਮੁਕਤੀ ਦਾ ਰਾਹ ਦੱਸਿਆ ਹੈ। ਪਰਮਾਤਮਾ ਪਾਪੀਆਂ ਨੂੰ ਵੀ ਮੁਕਤ ਕਰ ਦਿੰਦਾ ਹੈ। ਦੀਨਾਂ ਦੀ ਰਖਿਆ ਕਰਦਾ ਹੈ। ਸੰਕਟ ਵੇਲੇ ਕੰਮ ਆਉਂਦਾ ਹੈ ਤੇ ਸੰਕਟ ਤੋਂ ਮੁਕਤੀ ਦਵਾਉਂਦਾ ਹੈ। ਇਹ ਇਹਨਾਂ ਸਾਰੀਆਂ ਕਥਾਵਾਂ ਚੋਂ ਸਿਖਿਆ ਮਿਲਦੀ ਹੈ।

---

[1] ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਪੰਨਾ ੯੫੩

[2] ਉਹੀ ਪੰਨਾ ੧੧੫੮

# ਕਾਵਿ ਪ੍ਰਤਿਭਾ

ਮਹਾਨ ਸਾਹਿਤ ਮਹਾਨ ਵਿਅਕਤੀਤਵ ਦੇ ਆਤਮ-ਅਨੁਭਵ ਦੀ ਅਭਿ-ਵਿਅਕਤੀ ਹੁੰਦਾ ਹੈ। ਉਹ ਆਤਮਕ ਅਨੁਭੂਤੀਆਂ ਜੋ ਜਪ-ਤਪ-ਸਾਧਨਾਂ ਕਰਕੇ ਪਰਮਪੁਰਖ ਦੀ ਬਖਸ਼ਿਸ਼ ਨਾਲ ਉਸ ਦੇ ਮਾਰਗ ਤੇ ਚਲਦੀਆਂ ਹੁੰਦੀਆਂ ਹਨ ਉਹਨਾਂ ਨੂੰ ਸ਼ਬਦਾਂ ਦਾ ਜਾਮਾ ਪਹਿਨਾ ਕੇ ਜਗਿਆਸੂਆਂ, ਪਰਮਾਰਥ ਦੇ ਪਾਂਧੀਆਂ ਤੇ ਪਰਮਾਤਮਾਂ ਦੇ ਦੀਦਾਰ ਕਰਨ ਦੇ ਅਭਿਲਾਸ਼ੀਆਂ ਹਿਤ ਉਹ ਮਹਾਨ ਅਨੁਭਵੀ ਬ੍ਰਹਮ ਗਿਆਨੀ ਸਾਕਾਰ ਕਰਦਾ ਹੈ। ਗੁਰੂ-ਸਾਹਿਤ ਦੈਵੀ ਹੈ । ਸਮਸਤ ਸਾਹਿਤ ਦਾ ਮੂਲ-ਕੇਂਦਰ ਪਰਮ-ਪੁਰਖ ਪਰਮਾਤਮਾਂ ਦਾ ਨਾਮ ਜਪਣਾ, ਦੁਨਿਆਵੀ ਮੋਹ ਮਾਇਆ ਤੇ ਐਂਦ੍ਰਿਕ ਰਸਾਂ ਦਾ ਤਿਆਗ ਕਰਨਾ, ਨੇਕ ਕਮਾਈ, ਦਾਨ ਤੇ ਅੰਤ ਨਾਮ ਜਪਕੇ ਪਰਮਪੁਰਖ ਪਰਮਾਤਮਾਂ ਵਿਚ ਲੀਨ ਹੋਣਾ ਹੈ।

ਸਾਹਿਤਕਾਰ ਦਾ ਆਪਾ ਸਾਹਿਤ ਵਿਚ ਥਾਂ ਪਰ ਥਾਂ ਦਿਸਦਾ ਹੈ। ਪ੍ਰੋ. ਪੂਰਨ ਸਿੰਘ ਨੇ ਬੜਾ ਸੁਹਣਾ ਆਖਿਆ ਹੈ, "ਅਸੀਂ ਆਪਣੇ ਕਵੀਆਂ ਨੂੰ ਉਹਨਾਂ ਦੀ ਕਵਿਤਾ ਨਾਲੋਂ ਜ਼ਿਆਦਾ ਪਿਆਰ ਕਰਦੇ ਹਾਂ।"[1] ਇਸ ਛੋਟੇ ਜਿਹੇ ਵਾਕ ਵਿਚ ਕਿੱਡੀ ਵੱਡੀ ਗਲ । ਕਾਰਨ ਇਹ ਹੈ ਕਿ ਜੀਵਨ ਵਾਲਾ ਕਵੀ ਜੋ ਵੀ ਆਖੇਗਾ ਉਹ ਉਸ ਦੇ ਅਨੁਭਵ ਦੀ ਗੱਲ ਹੋਵੇਗੀ। ਸੱਚੀ ਤੇ ਸੁੱਚੀ ਗੱਲ। ਦੰਭੀ, ਪਾਖੰਡੀ, ਭੇਖੀ ਤੇ ਕੁਕਰਮੀ ਭਾਵੇਂ ਕਿੰਨੀਆਂ ਆਦਰਸ਼ਕ ਗਲਾਂ ਕਰਨ ਪਰ ਉਹਨਾਂ ਵਿਚ ਬਲ ਨਹੀਂ ਹੋਵੇਗਾ। ਉਹ ਸਵਾਸ-ਹੀਣ, ਰੁਖੀਆਂ ਤੇ ਕੂੜੀਆਂ ਜਾਪਣਗੀਆਂ। ਇਸ ਲਈ ਸਾਹਿਤਕਾਰ ਦਾ ਜੀਵਨ ਪਹਿਲਾਂ ਹੈ ਤੇ ਰਚਨਾਵਾਂ ਬਾਦ ਵਿਚ।

ਗੁਰਬਾਣੀ ਮਹਾਨ ਗੁਰੂ ਸਾਹਿਬਾਂ ਦੀ ਕਿਰਤ ਹੈ ਜੋ ਆਪ ਬ੍ਰਹਮ-ਸਰੂਪ ਬਣੇ ਤੇ ਇਕ ਰਸ ਨਾਮ ਵਿਚ ਲੀਨ ਰਹਿੰਦੇ ਸਨ। ਜਦੋਂ ਆਦੇਸ਼ ਹੁੰਦੀ ਸੀ, ਪਰਮਾਤਮਾਂ ਦਾ ਹੁਕਮ ਹੁੰਦਾ ਸੀ ਤਾਂ ਉਹ ਕੁਝ ਆਖਦੇ ਸਨ। ਗੁਰੂ ਨਾਨਕ ਸਾਹਿਬ ਜੀ ਦੀਆਂ

---

[1]The Spirit of Oriental Poetry : Prof. Puran Singh Page 1.

ਜਨਮ ਸਾਖੀਆਂ ਵਿਚ ਆਉਂਦਾ ਹੈ, "ਮਰਦਾਨਿਆ ਰੁਬਾਬ ਵਜਾਇ ਬਾਣੀ ਆਈ ਹੈ।" ਤੇ ਫਿਰ 'ਜੈਸੀ ਮੈ ਆਵਹਿ ਖਸਮ ਕੀ ਬਾਣੀ" ਤੇ "ਹਉ ਅਪਹੁ ਬੋਲ ਨ ਜਾਣਾ ਮੈ ਕਹਿਆ ਸਭ ਹੁਕਮਾਉ ਜੀਉ" ਤੇ "ਬਾਣੀ ਗੁਰੂ ਗੁਰੂ ਹੈ ਬਾਣੀ" ਦੇ ਮਹਾਂਵਾਕ ਇਸ ਨੂੰ ਦੈਵੀ ਆਵੇਸ਼ ਸਿੱਧ ਕਰਦੇ ਹਨ। ਬਾਣੀ ਕਵਿਤਾ ਨਹੀਂ ਹੈ। ਬਾਣੀ ਸਿਰਫ ਬਾਣੀ ਹੈ। ਗੁਰੂ ਕਵੀ ਨਹੀਂ ਸਨ। ਕਵੀ ਤਾਂ ਆਪਣੀ ਕਲਪਨਾ ਦੇ ਸਹਾਰੇ ਦੁਨੀਆਂ ਭਰ ਦੇ ਝੂਠ ਬੋਲ ਦਿੰਦੇ ਹਨ ਤੇ ਲੋਕਾਂ ਦੀ ਸਿਫਤ ਕਰਦੇ ਹਨ। ਪਰ ਗੁਰਬਾਣੀ ਅਜਿਹੀ ਨਹੀਂ। ਕਵਿਤਾ ਦਾ ਮੂੰਹ ਦੁਨੀਆਂ ਵਲ ਹੈ ਤੇ ਗੁਰਬਾਣੀ ਦਾ ਪਰਮਾਤਮਾਂ ਵੱਲ। ਬੱਸ ਇਹੀ ਵਡਾ ਅੰਤਰ ਹੈ। ਸਹਿਜ ਸੁਭਾ ਜੋ ਵੀ ਗੁਰੂ ਸਾਹਿਬਾਨ ਨੇ ਆਖਿਆ ਉਹ ਬਾਣੀ ਹੋ ਨਿਬੜਿਆ। ਪ੍ਰੋ. ਪੂਰਨ ਸਿੰਘ ਗੁਰੂ ਬਾਣੀ ਬਾਈਬਲ ਉਪਨਿਸ਼ਦਾਂ ਤੇ ਕੁਰਾਨ ਨੂੰ ਪੈਗੰਬਰੀ ਕਵਿਤਾ (Prophetic Poetry) ਮੰਨਦਾ ਹੈ। ਆਪ ਅਨੁਸਾਰ "ਕਵਿਤਾ ਇਕਹੱਸ ਵਗ ਰਹੀ ਹੈ ਜੋ ਜੀਵਨ ਦੇ ਅਥਾਹ ਸੋਮੇਂ ਵਿਚੋਂ ਉਮਡ ਉਮਡ ਕੇ ਪੈਂਦੀ ਹੈ। ਕਵਿਤਾ ਜੁਗਾਂ ਜੁਗਾਂਤਰਾਂ ਦੀ ਸਮਾਧੀ ਹੈ। ਕਿਸੇ ਵੀ ਕਵਿਤਾ ਦਾ ਮਨ ਤੇ ਇੰਨਾ ਅਸਰ ਨਹੀਂ ਹੁੰਦਾ ਜਿੰਨਾ ਇਹਨਾਂ ਪੈਗੰਬਰੀ ਕਵੀਆਂ ਦੇ ਸੁਹਣੇ ਮਨੋਹਰ ਸ਼ਬਦਾਂ ਦਾ ਪੈਂਦਾ ਹੈ। ਰੇਡੀਅਮ ਵਾਂਗ ਉਹਨਾਂ ਵਿਚੋਂ ਅਦ੍ਰਿਸ਼ਟ ਜੋਤਮਈ ਕਿਰਨਾਂ ਸਦਾ ਨਿਕਲਦੀਆਂ ਰਹਿੰਦੀਆਂ ਹਨ। ਕਰੋੜਾਂ ਆਦਮੀ ਰੋਜ਼ ਕੁਰਾਨ ਅਤੇ ਅੰਜੀਲ ਪੜ੍ਹਦੇ ਹਨ। ਅਜੇ ਹੋਰ ਕਰੋੜਾਂ ਉਹਨਾਂ ਵਿਚੋਂ ਜੀਵਨ-ਗਿਆਨ ਤੇ ਰਸ ਪ੍ਰਾਪਤ ਕਰ ਸਕਦੇ ਹਨ। ਸੰਸਾਰ ਦੇ ਲੈਨਿਨ ਭਾਵੇਂ ਪਾਦਰੀਆਂ ਨੂੰ ਫਾਹੇ ਦੇ ਦੇਣ ਪਰ ਘਾਹ ਦਾ ਹਰ ਪਤਾ ਈਸਾ ਜੀ ਦੇ ਮਹਾਨ ਵਿਚਾਰਾਂ ਦੀ ਗਵਾਹੀ ਦੇਵੇਗਾ।[1]

ਵੈਰਾਗ ਮੂਰਤ ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਬਾਣੀ ਪੜ੍ਹਿਆਂ ਸਾਰੇ ਪਾਸੇ ਵੈਰਾਗ ਦਾ ਵਾਤਾਵਰਣ ਬਣ ਜਾਂਦਾ ਹੈ। ਪੰਜਾਂ ਵਿਕਾਰਾਂ ਵਿਚ ਫਾਥੇ ਪ੍ਰਾਣੀ ਆਤਮਕ ਗਿਆਨ ਦੀ ਹਿਰਦੇਵੇਦਕ ਬਾਣੀ ਸੁਣ ਕੇ ਆਪ ਮੁਹਾਰੇ ਅਥਰੂ ਕੇਰਨ ਲੱਗ ਪੈਂਦੇ ਹਨ। ਪੱਥਰ ਦਿਲ ਘੋਰ ਪਾਪੀਆਂ ਦਾ ਦਿਲ ਮੋਮ ਵਾਂਗ ਪਿੱਘਲ ਕੇ ਵਹਿ ਤੁਰਦਾ ਹੈ। ਨਾਸਤਕਾਂ ਨੂੰ ਪਰਮਾਤਮਾਂ ਯਾਦ ਆ ਜਾਂਦਾ ਹੈ। ਇਹ ਦਿਸਦਾ ਵਸਦਾ 'ਜਲ ਤੇ ਬੁਦਬੁਦਾ' ਜਾਪਣ ਲੱਗ ਪੈਂਦਾ ਹੈ। ਮਨ ਆਪ ਮੁਹਾਰਾ ਨਾਮ ਜਪਣ ਲਈ ਤੁਰ ਪੈਂਦਾ ਹੈ। ਫਿਰ ਇਉਂ ਪਾਪੀ ਮਨ ਵੀ ਆਖੇ ਲੱਗ ਕੇ

[1] The Spirit of Oriental Poetry : Prof. Singh Page 3-4.

ਬੜੀ ਮੁਸ਼ਕਲ ਨਾਲ ਪ੍ਰਾਪਤ ਹੋਈ ਮਨੁਖਾ ਦੇਹ ਨੂੰ ਸਫਲ ਕਰਨ ਲਈ ਆਪਾ ਤਿਆਗ ਦਿੰਦਾ ਹੈ ਤੇ ਅੰਤ ਪਾਣੀ ਸੰਗ ਪਾਣੀ' ਵਾਲੀ ਦਸ਼ਾ ਹੋ ਜਾਂਦੀ ਹੈ ਜੀਵ ਤੇ ਬ੍ਰਹਮ ਦੀ। ਗੁਰੂ ਤੇਗ ਬਹਾਦਰ ਜੀ ਦੇ ਵਿਅਕਤੀਤਵ ਦੀ ਆਪ ਜੀ ਦੀ ਬਾਣੀ ਤੇ ਪ੍ਰਤੱਖ ਛਾਪ ਹੈ। ਪੜ੍ਹਦਿਆਂ ਇਕ ਮਰਦੇ-ਕਾਮਲ ਦਾ ਬੀਬਾ ਸਰੂਪ ਅੱਖਾਂ ਸਾਹਮਣੇ ਆ ਜਾਂਦਾ ਹੈ ਜੋ ਸਵਾਸ ਨਾਮ ਜਪ ਰਿਹਾ ਹੈ। ਪੱਲ ਪੱਲ ਮਗਰੋਂ 'ਸੁਪਨੇ ਜਿਉਂ ਸੰਸਾਰ' ਦਾ ਉਪਦੇਸ਼ ਦਿੰਦਾ ਹੈ। ਜੋ ਸ਼ੁੱਤੇ ਸਿੱਧ ਉਸ ਕਾਮਲ ਮਰਦ ਦੇ ਮੁਖਾਰ ਬਿੰਦ ਚੋਂ ਨਿਕਲਦਾ ਹੈ ਬਾਣੀ ਹੋ ਨਿਬੜਦਾ ਹੈ। ਨਾਮ ਤੇ ਨਾਮੀ ਵਿਚ ਭੇਦ ਨਹੀਂ ਰਹਿ ਜਾਂਦਾ। ਪ੍ਰੋ. ਪੂਰਨ ਸਿੰਘ ਅਨੁਸਾਰ ' ਜਿਸ ਨੇ ਅੰਤਰ ਆਤਮੇਂ ਪਰਮਾਤਮਾਂ ਨੂੰ ਅਨਭਵ ਕਰ ਲਿਆ ਹੈ ਉਸ ਦਾ ਹਰ ਸਵਾਸ ਨਾਮ ਜਪਦਾ ਹੈ। ਜੋ ਵੀ ਉਹ ਉਚਰਦਾ ਹੈ ਉਹ ਬਾਣੀ ਬਣ ਜਾਂਦਾ ਹੈ। ਉਹਨਾਂ ਦੇ ਰੋਜ਼ਾਨਾ ਕੀਤੇ ਵਚਨ ਸਾਡੇ ਲਈ ਗੀਤਾ ਹਨ। ਦੈਵੀ ਗੀਤ !...... ਕਵਿਤਾ ਛਿੰਨ ਭੰਗਰੀ ਖੁਸ਼ੀ ਨਹੀਂ ਸਗੋਂ ਸਾਡਾ ਜੀਵਨ ਹੈ।"[1] ਤੇ ਸਤਿਗੁਰੂ ਜੀ ਦਾ ਹਰ ਬਚਨ ਬਾਣੀ ਹੈ। ਆਪ ਜੀ ਦੀ ਬਾਣੀ ਆਕਾਰ ਪੱਖੋਂ ਅਲਪ ਹੀ ਹੈ ਪਰ ਵਿਚਾਰ ਤੇ ਪ੍ਰਭਾਵ ਪੱਖੋਂ ਇਹ ਕਮਾਲ ਹੈ। ਆਪ ਜੀ ਦੇ ੫੯ ਸ਼ਬਦ ਤੇ ੫੭ ਸਲੋਕ ਹਨ। ਗੁਰਬਾਣੀ ਦਾ ਆਪਣਾ ਸੌਂਦਰਯ ਹੈ। ਆਪਣਾ ਨਿਆਰਾ ਰੰਗ ਹੈ। ਪਰ ਬਾਣੀ ਦੇ ਸੌਂਦਰਯ ਨੂੰ ਦੇਖਣ ਵਾਲਾ ਅਜੇ ਕੋਈ ਸ਼ਾਸਤ੍ਰ ਨਹੀਂ ਹੈ ਇਸ ਲਈ ਅਜਿਹੀ ਅਣਹੋਂਦ ਕਾਰਣ ਸਾਨੂੰ ਪਰੰਪਰਾਗਤ ਢੰਗ ਨਾਲ ਬਾਣੀ ਨੂੰ ਦੇਖਣਾ ਪਵੇਗਾ।

ਸੰਗੀਤ ਕਵਿਤਾ ਅਨਿਖੜਾ ਅੰਗ ਹੈ। ਗੁਰ ਬਾਣੀ ਵਖਿਨ ਰਾਗਾਂ ਵਿਚ ਉਚਾਰੀ ਹੋਈ ਹੈ। ਗੁਰੂ ਤੇਗ ਬਹਾਦਰ ਸਾਹਿਬ ਜੀ ਨੇ ੧੫ ਰਾਗਾਂ ਵਿਚ ਪਉੜੀ, ਆਸਾ, ਦੇਵਗੰਧਾਰੀ, ਬਿਹਾਗੜਾ, ਸੋਰਠਿ, ਜੈਤਸਿਰੀ, ਧਨਾਸਰੀ, ਟੋਡੀ, ਤਿਲੰਗ, ਬਿਲਾਵਲ, ਰਾਮਕਲੀ, ਮਾਰੂ, ਬਸੰਤ, ਸਾਰੰਗ ਅਤੇ ਜੈਜਾਵੰਤੀ ਬਾਣੀ ਰਚੀ ਹੈ। ਤਿਲੰਗ ਰਾਗ ਦੇ ਪਹਿਲੇ ਸ਼ਬਦ ਉਪਰ 'ਕਾਫੀ' ਸਿਰਲੇਖ ਹੈ। ਇਉਂ ਬਸੰਤ ਤੇ ਹਿੰਡੋਲ ਨੂੰ ਰਲਾ ਕੇ ਗਾਉਣ ਲਈ ਆਦੇਸ਼ ਹੈ। ਆਪ ਨੇ ਬਾਕੀ ਗੁਰੂ ਸਾਹਿਬਾਨ ਨਾਲੋਂ ਇਕ ਵੱਖਰੇ ਰਾਗ ਜੈਜਾਵੰਤੀ ਵਿਚ ਰਚਨਾ ਕੀਤੀ ਹੈ। ਜਿਥੇ ਬਾਕੀ ਸਾਰੇ ਰਾਗਾਂ ਦੀ ਬਾਣੀ ਖਤਮ ਹੁੰਦੀ ਹੈ ਉਥੇ ਅੰਤ ਵਿਚ ਰਾਗ ਜਜਾਵੰਤੀ ਦੇ ਸ਼ਬਦ

---

[1] The Spirit of Oriental Poetry: Prof. Puran Singh Page 5.

ਅੰਕਿਤ ਕੀਤੇ ਹਨ। ਸੋ ਇਹ ਸਾਰੀ ਬਾਣੀ ਸੰਗੀਤਮਈ ਹੈ। ਰਾਗ ਵਿਚ ਗਾਇਨ ਕਰਨ ਨਾਲ ਤਾਂ ਇਹ ਦੇਵੀ ਸੰਗੀਤ ਉਗਮ ਹੀ ਪੈਂਦਾ ਹੈ । ਵੈਸੇ ਵੀ ਪਾਠ ਕਰਦਿਆਂ ਸੰਗੀਤਾਮਕਤਾ ਆਪ ਮੁਹਾਰੀ ਆ ਜਾਂਦੀ ਹੈ। ਆਪ ਨੇ ਇਕੋ ਸ਼ਬਦ ਨੂੰ ਦੋ ਦੋ ਵਾਰੀ ਵਰਤਕੇ ਜਿਥੇ ਪ੍ਰਭਾਵ ਵਧਾਇਆ ਹੈ ਉਥੇ ਨਾਲ ਹੀ ਸੰਗੀਤ ਪੈਦਾ ਕੀਤਾ ਹੈ, ਜਿਵੇਂ :

ਸੁਖ ਕੈ ਹੇਤਿ ਬਹੁਤੁ ਦੁਖੁ ਪਾਵਤ
ਸੇਵ ਕਰਤ ਜਨ ਜਨ ਕੀ
... ... ... ...
ਦੁਆਰਹਿ ਦੁਆਰਿ ਸੁਆਨ ਜਿਉ ਡੋਲਤ
... ... ... ...
ਨਹ ਸੁਧ ਰਾਮ ਭਜਨ ਕੀ ॥ (ਆਸਾ)
ਫਿਰਤ ਫਿਰਤ ਬਹੁਤੇ ਜੁਗ ਹਾਰਿਓ
... ... ... ...
ਮਾਨਸ ਦੇਹ ਲਹੀ ॥ (ਸੋਰਠਿ)
ਜਬ ਹੀ ਹੰਸ ਤਜੀ ਇਹ ਕਾਇਆ
ਪ੍ਰੇਤ ਪ੍ਰੇਤ ਕਰਿ ਭਾਗੀ ॥ (ਸੋਰਠਿ)
... ... ... ...
ਛਿਨੁ ਛਿਨੁ ਅਉਧ ਘਟੈ ਨਿਸ ਬਾਸੁਰ
... ... ... ...
ਬ੍ਰਿਥਾ ਜਾਤੁ ਹੈ ਦੇਹ ॥ (ਰਾਮਕਲੀ)
ਰਾਮ ਸਿਮਰ ਰਾਮ ਸਿਮਰ
... ... ... ...
ਇਹੋ ਤੇਰੈ ਕਾਜਿ ਹੈ ॥ (ਜੈਜਾਵੰਤੀ)
ਰਾਮ ਭਜੁ ਰਾਮ ਭਜੁ ਜਨਮ ਸਿਰਾਤੁ ਹੈ ॥ (ਜੈਜਾਵੰਤੀ)
... ... ... ...
ਬੀਤ ਜੈ ਹੈ ਬੀਤ ਜੈ ਹੈ ਜਨਮੁ ਅਕਾਜ ਰੇ ॥ (ਜੈਜਾਵੰਤੀ)
... ... ... ...

ਅਲੰਕਾਰ ਕਵਿਤਾ ਦੇ ਗਹਿਣੇ ਹਨ । ਇਹ ਕਵਿਤਾ ਨੂੰ ਸਜਾਉਂਦੇ ਹਨ । ਇਹਨਾਂ ਦੇ ਮੁਖ ਪ੍ਰਯੋਜਨ ਹਨ—ਕਵੀ ਅਲੰਕਾਰ ਦੀ ਸਹਾਇਤਾ ਨਾਲ ਆਪਣੀ ਗੱਲ ਸਪਸ਼ਟ ਕਰਦਾ ਹੈ ਤੇ ਆਪਣੇ ਸੂਖਮ ਵਿਚਾਰ ਨੂੰ ਉਦਾਹਰਣਾਂ ਦੇ ਕੇ ਸਪਸ਼ਟ ਕਰਦਾ ਹੈ। ਅਲੰਕਾਰਾਂ ਨਾਲ ਕਵਿਤਾ ਦਾ ਸਮੂਚਾ ਪ੍ਰਭਾਵ ਵੱਧ ਜਾਂਦਾ ਹੈ। ਇਹਨਾਂ ਦੇ ਸੌਂਦਰਯ ਨਾਲ ਕਵਿਤਾ ਅਨੰਦਮਈ ਬਣ ਜਾਂਦੀ ਹੈ । ਕਵਿਤਾ ਵਿਚ ਸੁਹਜ ਨੂੰ ਵਧਾਉਣ ਲਈ ਅਲੰਕਾਰਾਂ ਦਾ ਹੋਣਾ ਜ਼ਰੂਰੀ ਹੈ। ਕਾਵਿ ਦੇ ਸੁਹਜਾਤਮਕ ਪੱਖ ਨੂੰ ਅਲੰਕਾਰ ਹੀ ਚਮਕਾਉਂਦੇ ਹਨ। ਅਲੰਕਾਰਾਂ ਨਾਲ ਬਿੰਬ ਦੀ ਉਸਾਰੀ ਹੁੰਦੀ ਹੈ।[1] ਪਰ ਲੋੜੋਂ ਵੱਧ ਅਲੰਕਾਰ ਕਾਵਿ ਸੌਂਦਰਯ ਨੂੰ ਘਟਾ ਦਿੰਦੇ ਹਨ। ਅਲੰਕਾਰ ਸਹਿਜ ਸੁਭਾ ਹੀ ਆਉਣੇ ਚਾਹੀਦੇ ਹਨ। ਉਹ ਠੋਸੇ ਹੋਏ ਨਹੀਂ ਹੋਣੇ ਚਾਹੀਦੇ। ਗੁਰੂ ਜੀ ਦੀ ਬਾਣੀ ਵਿਚ ਸਹਿਜ ਸੁਭਾ ਹੀ ਅਲੰਕਾਰ ਆਏ ਹਨ ਤੇ ਉਹਨਾਂ ਦੇ ਵਰਤੇ ਅਲੰਕਾਰ ਵਿਚਾਰਾਂ ਨੂੰ ਸਪਸ਼ਟ ਕਰਨ ਲਈ ਬੜੇ ਸਹਾਈ ਹੋਏ ਹਨ। ਆਪ ਨੇ ਸ਼ਬਦ ਅਲੰਕਾਰ ਬੜੇ ਸੁੰਦਰ ਢੰਗ ਨਾਲ ਵਰਤੇ ਹਨ। ਜਿਵੇਂ :

ਸਾਧੋ ਮਨ ਕਾ ਮਾਨੁ ਤਿਆਗਉ ॥

... ... ... ...

ਕਾਮੁ ਕ੍ਰੋਧੁ ਸੰਗਤਿ ਦੁਰਜਨ ਕੀ

... ... ... ...

ਤਾ ਤੇ ਅਹਿਨਿਸਿ ਭਾਗਉ ॥ (ਗਉੜੀ)

... ... ... ...

ਸਾਧੋ ਰਚਨਾ ਰਾਮ ਬਨਾਈ ॥ (ਗਉੜੀ)

... ... ... ...

ਜੋਗੀ ਜਤਨ ਕਰਤ ਸਭ ਹਾਰੇ

... ... ... ...

ਗੁਨੀ ਰਹੇ ਗੁਨ ਗਾਈ ॥ (ਗਉੜੀ)

... ... ... ...

ਸਾਧੋ ਗੋਬਿੰਦ ਕੇ ਗੁਨ ਗਾਵਉ

... ... ... ...

---

[1] ਕਾਵਿ ਦੇ ਤੱਤ : ਪ੍ਰੋ: ਪ੍ਰੇਮ ਪ੍ਰਕਾਸ਼ ਸਿੰਘ ਧੰਨਾ ੧੩੪-੩੫

ਪਤਿਤ ਪੁਨੀਤ ਦੀਨ ਬੰਧ ਹਰਿ

... ... ... ...

ਸਰਨਿ ਤਾਹਿ ਤੁਮ ਆਵਉ ॥ (ਗਉੜੀ)

... ... ... ...

ਮਾਇਆ ਮੋਹ ਮਹਾ ਸੰਕਟ ਬਨ

... ... ... ...

ਤਾ ਸਿਉ ਰੁਚ ਉਪਜਾਵੈ ॥ (ਗਉੜੀ)
ਛਿਨ ਮਹਿ ਰਾਉ ਕਉ ਰੰਕ ਕਰਈ

... ... ... ...

ਰਾਉ ਰੰਕ ਕਰਿ ਡਾਰੇ ॥ (ਬਿਹਾਗੜਾ)

... ... ... ...

ਅਗਨਤ ਅਪਾਰੁ ਅਲਖ ਨਿਰੰਜਨ
ਜਿਹ ਸਭ ਜਗੁ ਭਰਮਾਇਓ ॥ (ਬਿਹਾਗੜਾ)

... ... ... ...



ਮਾਈ ਮਨੁ ਮੇਰੋ ਬਸਿ ਨਾਹਿ ॥ (ਸੋਰਠਿ)

... ... ... ...

ਮਾਈ ਮੈ ਮਨ ਕੋ ਮਾਨ ਨ ਤਿਆਗਿਓ ॥ (ਮਾਰੂ)

... ... ... ...

ਰਾਮ ਭਜੁ ਰਾਮ ਭਜੁ ਜਨਮੁ ਸਿਰਾਤੁ ਹੈ ॥

... ... ...

ਕਹਉ ਕਹਾ ਬਾਰ ਬਾਰ
ਸਮਝਤ ਨਹ ਕਿਉ ਗਵਾਰ ॥ (ਜੈਜਾਵੰਤੀ)

ਉਪਮਾ ਅਲੰਕਾਰ ਉਹ ਹੁੰਦਾ ਹੈ ਜਿਥੇ ਉਪਮਾਉਣ ਯੋਗ ਵਸਤੂ ਅਤੇ ਉਪਮਾਨ ਦੇ ਦਰਮਿਆਨ, ਉਹਨਾਂ ਵਿਚ ਫਰਕ ਹੋਣ ਦੇ ਬਾਵਜੂਦ ਵੀ, ਕਿਸੇ ਗਲ ਦੀ ਸਾਂਝ ਕਰਨ ਸਮਾਨਤਾ ਦੱਸੀ ਜਾਵੇ । ਇਸ ਵਿਚ ਚਾਰ ਤੱਤ ਹੋਣੇ ਜ਼ਰੂਰੀ ਹਨ—ਉਪਮੇਯ, ਉਪਮਾਨ ਸਾਂਝਾ ਧਰਮ ਤੇ ਵਾਚਕ ਸ਼ਬਦ ।[1] ਗੁਰੂ ਜੀ ਦੀ ਬਾਣੀ

[1] ਕਾਵਿ ਦੇ ਤੱਤ : ਪ੍ਰੋ. ਪ੍ਰੇਮ ਪ੍ਰਕਾਸ਼ ਸਿੰਘ ਪੰਨਾ ੧੩੬-੩੭

ਵਿਚ ਉਪਮਾ ਅਲੰਕਾਰ ਬੜੇ ਉੱਤਮ ਭਾਂਤ ਦੇ ਮਿਲਦੇ ਹਨ ਜਿਵੇਂ—

ਜੋ ਦੀਸੈ ਸੋ ਸਗਲ ਬਿਨਾਸੈ
ਜਿਉ ਬਾਦਰ ਕੀ ਛਾਈ ॥ ਗਉੜੀ ॥
ਝੂਠਾ ਤਨੁ ਸਾਚਾ ਕਰ ਮਾਨਿਓ
ਜਿਉ ਸੁਪਨਾ ਰੈਨਾਈ ॥ (ਗਉੜੀ)
ਮ੍ਰਿਗ ਤ੍ਰਿਸਨਾ ਜਿਉ ਝੂਠੋ ਇਹ ਜਗ
ਦੇਖਿ ਤਾਸਿ ਉਠ ਧਾਵੈ । (ਗਉੜੀ)
ਦੁਆਰਹਿ ਦੁਆਰਿ ਸੁਆਨ ਜਿਉ ਡੋਲਤ
ਨਹ ਸੁਧ ਰਾਮ ਭਜਨ ਕੀ ॥ (ਆਸਾ)
ਸੁਆਨ ਪੂਛ ਜਿਉ ਹੋਇ ਨ ਸੂਧੋ
ਕਹਿਓ ਨ ਕਾਨ ਧਰੈ ॥ (ਦੇਵਗੰਧਾਰੀ)
ਸਗਲ ਜਗਤੁ ਹੈ ਜੈਸੇ ਸੁਪਨਾ
ਬਿਨਸਤ ਲਗਤ ਨ ਬਾਰ ॥ (ਸੋਰਠਿ)
ਪੁਹਪ ਮਧਿ ਜਿਉ ਬਾਸੁ ਬਸਤੁ ਹੈ
ਮੁਕਰ ਮਾਹਿ ਜੈਸੇ ਛਾਈ ॥ (ਧਨਾਸਰੀ)
ਛਿਨ ਛਿਨ ਅਉਧ ਬਿਹਾਤੁ ਹੈ
ਫੂਟੈ ਘਟ ਜਿਉ ਪਾਨੀ ॥ (ਤਲੰਗ ਕਾਫੀ)
ਜੈਸੇ ਪਾਹਨਿ ਜਲ ਮਹਿ ਰਾਖਿਓ
ਭੇਦੈ ਨਾਹਿ ਤਿਹਿ ਪਾਨੀ ॥
ਤੈਸੇ ਹੀ ਤੁਮ ਤਾਹਿ ਪਛਾਨੋ
ਭਗਤਿ ਹੀਨ ਜੋ ਪ੍ਰਾਨੀ ॥ (ਬਿਲਾਵਲ)
ਨਾਨਕ ਲੀਨ ਭਇਓ ਗੋਬਿੰਦ ਸਿਉ
ਜਿਉ ਪਾਨੀ ਸੰਗਿ ਪਾਨੀ ॥ (ਸੋਰਠਿ)
ਜੈਸੇ ਜਲ ਤੇ ਬੁਦਬੁਦਾ ਉਪਜੈ ਬਿਨਸੈ ਨੀਤ ॥
ਜਗ ਰਚਨਾ ਤੈਸੇ ਰਚੀ ਕਹੁ ਨਾਨਕ ਸੁਨ ਮੀਤ ॥ ਸਲੋਕ ੨੫ ॥
ਸੁਆਮੀ ਕੋ ਗ੍ਰਿਹੁ ਜਿਉ ਸਦਾ ਸੁਆਨ ਤਜਤ ਨਹੀ ਨਿਤ ॥
ਨਾਨਕ ਇਹ ਬਿਧਿ ਹਰਿ ਭਜਉ ਇਕ ਮਨਿ ਹੁਇ ਇਕਿ ਚਿਤ ॥੪੫॥

ਜਗ ਰਚਨਾ ਸਭ ਝੂਠੁ ਹੈ ਜਾਨਿ ਲੇਹੁ ਰੇ ਮੀਤ ॥
ਕਹਿ ਨਾਨਕ ਥਿਰ ਨਾ ਰਹੈ ਜਿਉ ਬਾਲੂ ਕੀ ਭੀਤ ॥੪੯॥
ਰਾਮੁ ਗਇਓ ਰਾਵਨੁ ਗਇਓ ਜਾ ਕਉ ਬਹੁ ਪਰਵਾਰੁ ॥
ਕਹੁ ਨਾਨਕ ਥਿਰੁ ਕਛੁ ਨਹੀ ਸੁਪਨੇ ਜਿਉ ਸੰਸਾਰਿ ॥੫੦॥

ਰੂਪਕ ਅਲੰਕਾਰ ਉਥੇ ਹੁੰਦਾ ਹੈ ਜਿਥੇ ਉਪਮੇਯ ਤੇ ਉਪਮਾਨ ਵਿਚ ਅਭੇਦਤਾ ਇਕ ਰੂਪਤਾ ਤੇ ਇਕਮਈਤਾ ਹੋਵੇ। ਗੁਰੂ ਸਾਹਿਬ ਦੀ ਬਾਣੀ ਵਿਚ ਰੂਪਕ ਅਲੰਕਾਰ ਦੀ ਵਰਤੋਂ ਹੋਈ ਮਿਲਦੀ ਹੈ। ਕੁਝ ਉਦਾਹਰਣਾਂ ਹਨ—

ਇਹੁ ਜਗੁ ਧੂਏ ਕਾ ਪਹਾਰ ॥ (ਬਸੰਤ)
ਇਹੁ ਸੰਸਾਰੁ ਸਗਲ ਹੈ ਸੁਪਨੋ
ਦੇਖਿ ਕਹਾ ਲੋਭਾਵੈ ॥ (ਸਾਰੰਗ)
ਮਦਿ ਮਾਇਆ ਕੈ ਭਇਓ ਬਾਵਰੋ
ਹਰਿ ਜਸੁ ਨਹਿ ਉਚਰੈ ॥ (ਦੇਵ ਗੰਧਾਰੀ)
ਜਬ ਹੀ ਹੰਸ ਤਜੀ ਇਹ ਕਾਂਇਆ



ਪ੍ਰੇਤ ਪ੍ਰੇਤ ਕਰਿ ਭਾਗੀ ॥ (ਸੋਰਠਿ)
ਇਹੁ ਜਗੁ ਹੈ ਸੰਪਤਿ ਸੁਪਨੇ ਕੀ
ਦੇਖਿ ਕਹਾ ਐਡਾਨੋ ॥ (ਬਸੰਤ ਹਿੰਡੋਲ)
ਜਿਹ ਜਿਹ ਹਰਿ ਕੋ ਨਾਮੁ ਸਮਾਰੇ
ਤੇ ਭਵ ਸਾਗਰ ਉਤਰੇ ਪਾਰਿ ॥ (ਬਸੰਤ)

ਲਕੋਕਤੀ ਅਲੰਕਾਰ ਉਹ ਹੁੰਦਾ ਹੈ ਜਿਸ ਵਿਚ ਮੁਹਾਵਰੇ, ਅਖਾਣ ਆਦਿ ਦਾ ਪ੍ਰਯੋਗ ਹੋਵੇ। ਗੁਰਬਾਣੀ ਵਿਚ ਅਨੇਕਾਂ ਅਜਿਹੀਆਂ ਲਕੋਕਤੀਆਂ ਮਿਲਦੀਆਂ ਹਨ ਤੇ ਕਈ ਗੁਰੂ ਸਾਹਿਬਾਨ ਨੇ ਆਪ ਨਿਰਮਿਤ ਕੀਤੀਆਂ ਹਨ। ਗੁਰੂ ਤੇਗ ਬਹਾਦਰ ਜੀ ਦੀ ਬਾਣੀ ਵਿਚੋਂ ਕੁਝ ਉਦਾਹਰਣਾ ਦੇਖੋ—

ਜੋ ਦੀਸੈ ਸੋ ਸਗਲ ਬਿਨਾਸੈ
ਜਿਉ ਬਾਦਰ ਕੀ ਛਾਈ ॥ (ਗਉੜੀ)
ਕਹੁ ਨਾਨਕ ਸੋਈ ਨਰੁ ਸੁਖੀਆ
ਰਾਮ ਨਾਮ ਗੁਨ ਗਾਵੈ ॥ (ਗਉੜੀ)

ਨਰ ਅਚੇਤ ਪਾਪ ਤੇ ਡਰ ਰੇ ॥ (ਗਉੜੀ)
ਸੁਆਨ ਪੂਛ ਜਿਉ ਹੋਇ ਨ ਸੂਧੋ
ਕਹਿਓ ਨ ਕਾਨ ਧਰੈ ॥ (ਦੇਵਗੰਧਾਰੀ)
ਜਗਤ ਮੈ ਝੂਠੀ ਦੇਖੀ ਪ੍ਰੀਤਿ ॥ (ਦੇਵਗੰਧਾਰੀ)
ਮਨ ਕੀ ਮਨ ਹੀ ਮਾਹਿ ਰਹੀ ॥ (ਸੋਰਠਿ)
ਬਾਰੂ ਕੀ ਭੀਤਿ ਬਨਾਈ ਰਚਿ ਪਚਿ
ਰਹਤ ਨਹੀ ਦਿਨ ਚਾਰ ॥ (ਸੋਰਠਿ)
ਇਹ ਜਗਿ ਮੀਤ ਨ ਦੇਖਿਓ ਕੋਈ (ਸੋਰਠਿ)
ਸੁਖ ਮੈਂ ਆਨਿ ਬਹੁਤੁ ਮਿਲਿ ਬੈਠਤ
ਰਹਤ ਚਹੂ ਦਿਸਿ ਘੇਰੇ ॥
ਬਿਪਤਿ ਪਰੀ ਸਭ ਹੀ ਸੰਗੁ ਛਾਡਿਤ
ਕੋਊ ਨ ਆਵਤ ਨੇਰੇ ॥ (ਸੋਰਠਿ)
ਹਰਿ ਕੇ ਨਾਮ ਬਿਨਾ ਦੁਖੁ ਪਾਵੈ ॥ (ਬਿਲਾਵਲ)
ਬੀਤ ਜੈ ਹੈ ਬੀਤ ਜੈ ਹੈ ਜਨਮੁ ਅਕਾਜ ਰੇ ॥ (ਜੈਜਾਵੰਤੀ)

ਪ੍ਰਤੀਕ ਕਾਵਿ ਦੀ ਜਿੰਦਜਾਨ ਹੈ। ਕਵੀ ਆਪਣੀ ਗੂੜ੍ਹ ਗਲ ਜਾਂ ਲੰਮੀ ਕਥਾ ਲਈ ਕੁਝ ਅਜਿਹੇ ਸੰਕੇਤਾਮਕ ਸ਼ਬਦ ਵਰਤਦਾ ਹੈ ਜੋ ਕਿਸੇ ਅਪ੍ਰੱਤਖ ਗਲ ਦਾ ਸੁਨੇਹਾ ਦੇ ਜਾਂਦੇ ਹਨ । ਪ੍ਰਤੀਕ ਦੀਆਂ ਕਈ ਪਰਿਭਾਸ਼ਾ ਕੀਤੀਆਂ ਹਨ। ਕੁਝ ਹਨ "ਅਮੂਰਤ ਦਾ ਮੂਰਤ ਰਾਹੀਂ ਪ੍ਰਗਟਾਵਾ 'ਪ੍ਰਤੀਕ' ਹੁੰਦਾ ਹੈ। ਪ੍ਰਤੀਕ ਦੀ ਵਰਤੋਂ ਉਸ ਦਿਸਦੀ ਵਸਤੂ ਲਈ ਕੀਤੀ ਜਾਂਦੀ ਹੈ ਜੋ ਸਾਡੇ ਮਨ ਦੇ ਸਾਹਮਣੇ ਕਿਸੇ ਅਣਦਿਸਦੀ ਵਸਤੂ ਦੀ ਸਮਾਨਤਾ ਨੂੰ ਆਪਣੇ ਸਬੰਧ ਸੂਤਰਾਂ ਰਾਹੀਂ ਪੇਸ਼ ਕਰਦੀ ਹੈ।"[1] "ਪ੍ਰਤੀਕ ਕਿਸੇ ਵਿਚਾਰ ਭਾਵ ਜਾਂ ਅਨੁਭਵ ਦੇਖਣ ਜਾਂ ਸੁਣਨਯੋਗ ਚਿੰਨ੍ਹ ਹੈ ਜਿਸ ਦਾ ਮਨੋਰਥ ਅਨੁਭਵ ਖੇਤਰ ਦੀਆਂ ਉਨ੍ਹਾਂ ਗਲਾਂ ਰਾਹੀਂ ਉਹਨਾਂ ਦੀ ਯਥਾਰਥਕ ਵਿਆਖਿਆ ਕਰਨੀ ਹੈ ਜਿਹਨਾਂ ਨੂੰ ਸਿਰਫ ਮਨ ਤੇ ਕਲਪਨਾ ਨਾਲ ਗ੍ਰਹਿਣ ਕੀਤਾ ਜਾਂਦਾ ਹੈ।"[2] ਡਾ. ਪ੍ਰੇਮ ਪ੍ਰਕਾਸ਼ ਸਿੰਘ ਨੇ ਪ੍ਰੀਤਕ ਬਾਰੇ ਕਾਫੀ

---

[1] Encyclopaedia Britanica Vol. 21. Page 702
[2] Encyclopaedia of Religion and Ethics Vol. 12

ਵਿਚਾਰ ਕਰਨ ਮਗਰੋਂ ਬੜੀ ਭਾਵਪੂਰਤ ਪਰਿਭਾਸ਼ਾ ਦਿੱਤੀ ਹੈ। ਉਹਨਾਂ ਦੇ ਸ਼ਬਦਾਂ ਵਿਚ "ਪ੍ਰਤੀਕ ਅਗੋਚਰ (ਗੈਰ-ਹਾਜ਼ਰ, ਅਣਦਿਸਦਾ) ਪਦਾਰਥ ਜਾਂ ਭਾਵ ਦੀ ਪ੍ਰਤੀਨਿਧ ਉਹ ਸਗੋਚਰ ਤੇ ਚਿਰ-ਪਛਾਣੀ ਵਸਤੂ ਹੈ ਜਿਹੜੀ ਸਾਡੇ ਮਨਾ ਵਿਚ ਉਸ ਪਦਾਰਥ ਦੀ ਸੂਹਜ-ਸੂਰਤ ਤੁਰਤ ਫੁਰਤ ਲਕੀਰ ਖਿਚ ਜਾਂਦੀ ਹੈ।"[1] ਪਰਿਭਾਸ਼ਾ ਦੀ ਲੰਮੀ ਬਹਿਸ ਵਿਚ ਨਾ ਪੈਂਦਿਆਂ ਹੁਣ ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਬਾਣੀ ਵਿਚ ਆਏ ਪ੍ਰਤੀਕਾਂ ਬਾਰੇ ਵਿਚਾਰ ਕਰਦੇ ਹਾਂ। ਗੁਰੂ ਸਾਹਿਬ ਜੀ ਨੇ ਪ੍ਰਤੀਕਾਂ ਰਾਹੀਂ ਆਪਣੀ ਗਲ ਨੂੰ ਸੰਖੇਪ, ਸਪਸ਼ਟ ਤੇ ਕਾਵਿਕ ਬਣਾਇਆ ਹੈ। ਆਪ ਨੇ ਆਮ ਜੀਵਨ ਵਿਚੋਂ ਪ੍ਰਤੀਕ ਲਏ ਹਨ। ਇਹ ਜਗਤ ਦਾ ਯਥਾਰਥ ਹੈ ਕਿ ਪਰਿਵਰਤਨ ਨਿਤ ਹੁੰਦੇ ਹਨ। ਜੋ ਦਿਸਦਾ ਹੈ ਸਭ ਕਾਲਵੱਸ ਹਨ। ਜਿਥੇ ਅੱਜ ਵਡੇ ਵਡੇ ਮਹਿਲ ਮਾੜੀਆਂ ਖੜ੍ਹੀਆਂ ਹਨ ਉਥੇ ਕਲ੍ਹ ਨੂੰ ਥੇਹ ਬਣੇ ਦਿਸਦੇ ਹਨ। ਵਡੇ ਵਡੇ ਰਾਜੇ ਮਹਾਰਾਜੇ ਸਭ ਕੁਝ ਬਿਨਸਨਹਾਰ ਹੈ। ਜਿਵੇਂ ਬਦਲ ਦੀ ਛਾਂ ਪੱਲਾ ਲਈ ਰਹਿੰਦੀ ਹੈ ਤੇ ਫਿਰ ਉਡ ਪੁੱਡ ਜਾਂਦੀ ਹੈ ਇਵੇਂ ਇਹ ਜਗਤ ਦਾ ਹਾਲ ਹੈ। ਇਹ ਜਗਤ ਤਾਂ ਧੂਏ ਦਾ ਪਹਾੜ ਹੈ। ਕਿੰਨਾ ਕਮਾਲ ਦਾ ਪ੍ਰਤੀਕ ਹੈ; ਬਦਲ ਦੀ ਛਾਂ ਤੇ ਧੂਏ ਦਾ ਪਹਾੜ! ਇਹਨਾਂ ਦੋਹਾਂ ਦੀ ਅਸਲੀਅਤ ਕੁਝ ਵੀ ਨਹੀਂ! ਅਜਿਹੀ ਦਸ਼ਾ ਹੈ ਇਸ ਜਗਤ ਦੀ:

ਜੋ ਦੀਸੈ ਸੋ ਸਗਲ ਬਿਨਾਸੈ
ਜਿਉ ਬਾਦਰ ਕੀ ਛਾਈ ॥ (ਗਉੜੀ)
ਇਹ ਜਗ ਧੂਏ ਕਾ ਪਹਾਰ ॥ (ਬਸੰਤੁ)

ਸੁਪਨੇ ਦੀ ਅਸਲੀਅਤ ਕੁਝ ਵੀ ਨਹੀਂ ਹੁੰਦੀ। ਸੁਪਨ-ਅਵਸਥਾ ਵਿਚ ਮਾਨਵ ਬੜਾ ਕੁਝ ਵੇਖਦਾ ਹੈ ਪਰ ਜਾਗ ਕੇ ਉਸ ਨੂੰ ਪਤਾ ਲਗਦਾ ਹੈ ਕਿ ਇਹ ਸਭ ਸੁਪਨਾ ਸੀ! ਮਿਥਿਆ ਸੀ! ਝੂਠ ਸੀ! ਭਰਮ ਸੀ! ਬਸ ਇਹੀ ਹਾਲਤ ਇਸ ਜਗਤ ਦੀ ਹੈ। ਅਸੀਂ ਸੁਪਨ-ਅਵਸਥਾ ਵਿਚ ਹਾਂ। ਜਦੋਂ ਕਾਲ ਸਾਨੂੰ ਜਗਾਵੇਗਾ ਤਾਂ ਪਤਾ ਲੱਗੇਗਾ ਕਿ ਇਹ ਸਭ ਸੁਪਨਾ ਸੀ। ਗੁਰੂ ਜੀ ਨੇ ਸੁਪਨੇ ਨਾਲ ਜਗਤ ਦੀ ਤੁਲਨਾ ਕੀਤੀ ਹੈ। ਸੁਪਨਾ ਮਿਥਿਆ! ਝੂਠ! ਤੇ ਭਰਮ ਦਾ ਪ੍ਰਤੀਕ ਹੈ।

---

[1] ਕਾਵਿ ਦੇ ਤੱਤ: ਪੰਨਾ ੯੫

ਇਹ ਜਗੁ ਹੈ ਸੰਪਤਿ ਸੁਪਨੇ ਕੀ
ਦੇਖਿ ਕਹਾ ਐਡਾਨੋ ॥ (ਬਸੰਤ ਹਿੰਡੋਲ)
ਸਮ ਸੁਪਨੈ ਕੈ ਇਹੁ ਜਗੁ ਜਾਨ ॥ (ਬਸੰਤ)
ਇਹ ਸੰਸਾਰੁ ਸਗਲ ਹੈ ਸੁਪਨੋ
ਦੇਖਿ ਕਹਾ ਲੋਭਾਵੈ ॥ (ਸਾਰੰਗ)
ਕਹ ਨਾਨਕ ਥਿਰੁ ਕਛੁ ਨਹੀ
ਸੁਪਨੇ ਜਿਉ ਸੰਸਾਰ ॥ (ਸਲੋਕ ੫੦)

ਪਾਣੀ ਵਿਚ ਬੁਲਬੁਲੇ ਪੈਦਾ ਹੁੰਦੇ ਹਨ ਤੇ ਪਲਾਂ ਵਿਚ ਖਤਮ ਹੋ ਜਾਂਦੇ ਹਨ। ਇਹ ਕ੍ਰਮ ਚਲਦਾ ਰਹਿੰਦਾ ਹੈ। ਰੇਤਾਂ ਦੀ ਕੰਧ ਵੀ ਬਸ ਹਵਾ ਦਾ ਬੁਲਾ ਆਉਂਦਿਆਂ ਢਹਿ ਢੇਰੀ ਹੋ ਜਾਂਦੀ ਹੈ। ਗੁਰੂ ਜੀ ਨੇ ਬੁਲਾਬੁਲਾ ਤੇ ਰੇਤ ਦੀ ਕੰਧ ਦਾ ਪ੍ਰਤੀਕ ਲੈ ਕੇ ਇਸ ਜਗਤ ਦੀ ਨਾਸ਼ਮਾਨਤਾ, ਛਿਨ ਭੰਗਰਤਾ ਤੇ ਪਰਿਵਰਤਨਸ਼ੀਲਤਾ ਦੇ ਸੰਕਲਪ ਨੂੰ ਸਪਸ਼ਟ ਕੀਤਾ ਹੈ :

ਜੈਸੇ ਜਲ ਤੇ ਬੁਦਬੁਦਾ ਉਪਜੈ ਬਿਨਸੈ ਨੀਤ ॥
ਜਗ ਰਚਨਾ ਤੈਸੇ ਰਚੀ ਕਹੁ ਨਾਨਕ ਸੁਨ ਮੀਤ ॥੨੫॥
ਜਗ ਰਚਨਾ ਸਭ ਝੂਠ ਹੈ ਜਾਨਿ ਲੇਹੁ ਰੇ ਮੀਤ ॥
ਕਹਿ ਨਾਨਕ ਥਿਰੁ ਨਾ ਰਹੈ ਜਿਉ ਬਾਲੂ ਕੀ ਭੀਤ ॥੪੯॥

ਮ੍ਰਿਗ ਤ੍ਰਿਸ਼ਨ ਕਿੰਨਾ ਜ਼ਬਰਦਸਤ ਪ੍ਰਤੀਕ ਹੈ ਭਰਮ ਦਾ। ਮ੍ਰਿਗ ਗਰਮੀ ਵਿਚ ਤਪਦੀ ਰੇਤ ਨੂੰ ਚਮਕਦਿਆਂ ਦੇਖ ਕੇ ਪਾਣੀ ਸਮਝਦਾ ਹੈ ਤੇ ਬੜੀ ਤੇਜ਼ ਉਧਰ ਨੂੰ ਭਜਦਾ ਹੈ ਤਾਂਕਿ ਜਲਦੀ ਜਲਦੀ ਪਾਣੀ ਪੀ ਸਕੇ। ਪਰ ਜਿਉਂ ਜਿਉਂ ਉਹ ਦੌੜਦਾ ਹੈ ਉਹ ਪਾਣੀ ਦਾ ਭਰਮ ਬਿੰਬ ਹੋਰ ਅਗਾਂਹ ਨਠੀ ਜਾਂਦਾ ਹੈ, ਅਖੀਰ ਉਹ ਬਿਹਬਲ ਮਿਰਗ ਜਾਨ ਦੇ ਦਿੰਦਾ ਹੈ। ਅਜਿਹੀ ਮ੍ਰਿਗ ਤ੍ਰਿਸ਼ਨਾ ਹੈ ਇਹ ਜਗਤ ਤੇ ਇਸ ਦੇ ਪਦਾਰਥ। ਗੁਰੂ ਜੀ ਦੇ ਸ਼ਬਦਾਂ ਵਿਚ—

ਮ੍ਰਿਗ ਤ੍ਰਿਸਨਾ ਜਿਉ ਝੂਠੋ ਇਹ ਜਗ
ਦੇਖਿ ਤ੍ਰਾਸਿ ਉਠਿ ਧਾਵੈ ॥ (ਗਉੜੀ)
ਮ੍ਰਿਗ ਤ੍ਰਿਸ਼ਨਾ ਜਿਉ ਜਗ ਰਚਨਾ
ਯਹ ਦੇਖਹੁ ਰਿਦੈ ਬੀਚਾਰਿ ॥ (ਦੇਵਗੰਧਾਰੀ)

ਕੁੱਤੇ ਦੀ ਪੂਛ ਨੂੰ ਭਾਵੇਂ 12 ਵਰ੍ਹੇ ਕਿਸੇ ਬਾਂਸ ਦੀ ਪੋਰੀ ਵਿਚ ਬੰਦ ਕਰਕੇ ਰਖਿਆ ਜਾਵੇ ਪਰ ਉਹ ਸਿਧੀ ਨਹੀਂ ਹੁੰਦੀ ਕਿਉਂਕਿ ਉਸ ਦਾ ਸੁਭਾ ਹੈ। ਇਸੇ ਤਰ੍ਹਾਂ ਹੀ ਮਨ ਹੈ। ਕਿੰਨਾ ਵੀ ਉਪਦੇਸ਼ ਦੇ ਲਓ ! ਸਮਝਾ ਲਓ ! ਸਜ਼ਾ ਦੇ ਲਓ ! ਪਰ ਇਹ ਫਿਰ ਆਪਣੇ ਕੰਮ ਕਰੀ ਜਾਂਦਾ ਹੈ। ਗੁਰੂ ਜੀ ਨੇ ਮਨ ਦੀ ਇਸ ਪ੍ਰਵ੍ਰਿਤੀ ਲਈ 'ਸੁਆਨ ਪੂਛ' ਪ੍ਰਤੀਕ ਵਰਤਿਆ ਹੈ ਜਿਵੇਂ—

ਸੁਆਨ ਪੂਛ ਜਿਉ ਭਇਓ ਨ ਸੂਧਉ<br>
ਬਹੁਤ ਜਤਨੁ ਮੈ ਕੀਨਉ (ਸੋਰਠਿ)<br>
ਸੁਆਨ ਪੂਛ ਜਿਉ ਹੋਇ ਨ ਸੂਧੋ<br>
ਕਹਿਓ ਨ ਕਾਨੁ ਧਰੇ ॥ (ਦੇਵਗੰਧਾਰੀ)<br>
ਸੁਆਨ ਪੂਛ ਜਿਉ ਭਇਓ ਨ ਸੂਧਉ<br>
ਬਹੁਤ ਜਤਨੁ ਮੈ ਕੀਨਉ ॥ (ਸੋਰਠਿ)

ਬਾਬਰੇ : ਕਮਲੇ : ਕਿਵੇਂ ਸ਼ਰਾਬ ਪੀ ਕੇ ਲੋਟ ਪੋਟ ਹੋਏ ਹੁੰਦੇ। ਨਸ਼ੇ ਵਿਚ ਚੂਰ ਆਲ ਪਤਾਲ ਦੀਆਂ ਗੱਪਾਂ ਮਾਰਦੇ। ਕੂੜੇ ਕੰਮਾਂ-ਕਾਰਾਂ ਵਿਚ ਰੁਝੇ ਰਹਿੰਦੇ ਹਨ। ਵਿਕਾਰੀ ਤੇ ਮਾਇਆ ਦੇ ਪੁਤਰ ਲੋਕ ਆਮ ਦੇਖੇ ਹਨ। ਗੁਰੂ ਜੀ ਨੇ 'ਬਾਬਰੇ' ਦਾ ਪ੍ਰਤੀਕ ਲੈ ਕੇ ਦਸਿਆ ਹੈ ਮਾਇਆ ਦੇ ਭਰਮਾਏ ਹੋਏ ਲੋਕ ਪ੍ਰਭੂ ਜੀ ਨੂੰ ਭੁੱਲ ਕੇ ਹਰ ਵੇਲੇ ਮਾਇਆ ਦੇ ਨਸ਼ੇ ਵਿਚ ਮਸਤ ਆਪਣੀ ਮੌਤ ਨੂੰ ਭੁੱਲੀ ਬੈਠੇ ਹਨ ਤੇ ਹਰ ਵੇਲੇ ਕੁਕਰਮ ਕਰਦੇ ਹਨ। ਜਿਵੇਂ—

ਮਦਿ ਮਾਇਆ ਕੈ ਭਇਓ ਬਾਵਰੋ<br>
ਹਰਿ ਜਸ ਨਹੀਂ ਉਚਰੈ ॥<br>
ਕਰ ਪਰਪੰਚ ਜਗਤ ਕਉ ਡਹਕੈ<br>
ਅਪਨੋ ਉਦਰੁ ਭਰੈ। (ਦੇਵਗੰਧਾਰੀ)<br>
ਮਦਿ ਮਾਇਆ ਕੈ ਭਇਓ ਬਾਵਰੋ<br>
ਸੂਝਤ ਨਹ ਕਛੁ ਗਿਆਨਾ ॥<br>
ਘਟ ਹੀ ਭੀਤਰਿ ਬਸਤ ਨਿਰੰਜਨੁ<br>
ਤਾ ਕੋ ਮਰਮੁ ਨਾ ਜਾਨਾ ॥ (ਸੋਰਠਿ)

ਜੀਵਾਤਮਾਂ ਲਈ 'ਹੰਸ' ਪ੍ਰਤੀਕ ਆਮ ਕਰਕੇ ਵਰਤਿਆ ਜਾਂਦਾ ਹੈ ਜਿਵੇਂ

ਹੰਸੁ ਮਾਨਸਰੋਵਰ ਵਲ ਨੂੰ ਉਡਾਰੀ ਮਾਰ ਜਾਂਦਾ ਹੈ ਤੇ ਫਿਰ ਮੁੜ ਕੇ ਨਾ ਦਿਖਾਈ ਦਿੰਦਾ ਹੈ ਤੇ ਨਾ ਹੀ ਵਾਪਸ ਪਰਤਦਾ ਹੈ । ਇਵੇਂ ਇਸ ਦੇਹ ਵਿਚੋਂ ਆਤਮਾ ਉਡਾਰੀ ਮਾਰ ਹੰਸ ਵਾਂਗ ਉੱਡ ਪੁੱਡ ਜਾਂਦਾ ਹੈ ਮੁੜ ਕਦੇ ਉਸ ਦੇਹ ਵਿਚ ਪ੍ਰਵੇਸ਼ ਨਹੀਂ ਕਰਦਾ । ਗੁਰੂ ਜੀ ਨੇ ਆਤਮਾ ਲਈ 'ਹੰਸ' ਪ੍ਰਤੀਕ ਵਰਤਿਆ ਹੈ :

ਘਰ ਕੀ ਨਾਰ ਬਹੁਤੁ ਹਿਤੁ ਜਾ ਸਿਉ
ਸਦਾ ਰਹਤ ਸੰਗ ਲਾਗੀ ॥
ਜਬ ਹੀ ਹੰਸ ਤਜੀ ਇਹ ਕਾਇਆ
ਪ੍ਰੇਤ ਪੇਤ ਕਰਿ ਭਾਗੀ । (ਸੋਰਠਿ)

ਇਸ ਤਰ੍ਹਾਂ ਹੋਰ ਵੀ ਬਹੁਤ ਸਾਰੀਆਂ ਉਦਾਹਰਣਾਂ ਮਿਲ ਸਕਦੀਆਂ ਹਨ ਜਿਹਨਾਂ ਵਿਚ ਹੋਰ ਬਹੁਤ ਸਾਰੇ ਪ੍ਰਤੀਕ ਵਰਤਕੇ ਆਪਣੇ ਮੰਤਵ ਨੂੰ ਜਿਥੇ ਸਪਸ਼ਟ ਕੀਤਾ ਹੈ ਉਥੇ ਸਾਧਾਰਨ ਲੋਕਾਂ ਨੂੰ ਸੌਖਾ ਸਮਝਾ ਕੇ ਪਰਮਪਦ ਦੀ ਪ੍ਰਾਪਤੀ ਲਈ ਯਤਨ ਕਰਨ ਲਈ ਪ੍ਰੇਰਿਆ ਹੈ ਤੇ ਕਾਵਿ ਸੌਂਦਰਯ ਵਿਚ ਵਾਧਾ ਕੀਤਾ ਹੈ ।

ਆਪਨੇ ਭਾਰਤੀ ਪਰੰਪਰਾ ਨੂੰ ਵਿਸਾਰਿਆ ਨਹੀਂ ਸਗੋਂ ਪੁਰਾਣੇ ਵਿਰਸੇ ਵਿਚੋਂ ਬਹੁਤ ਕੁਝ ਗ੍ਰਹਿਣ ਕੀਤਾ ਹੈ ਤੇ ਫਿਰ ਉਹਨਾਂ ਗੱਲਾਂ ਨੂੰ ਕਿਸੇ ਨਵੇਂ ਰੰਗ ਵਿਚ ਪੇਸ਼ ਕੀਤਾ ਹੈ । ਕਈ ਪੌਰਾਣਿਕ ਸੰਕੇਤ ਦਿੱਤੇ ਹਨ ਜਿਵੇਂ ਧ੍ਰੂ, ਅਜਾਮਲ, ਪੰਚਾਲੀ, ਗਜ ਆਦਿ । ਪਰ ਇਹ ਸੰਕੇਤ ਆਪਣੇ ਮੰਤਵ ਦੀ ਪੂਰਤੀ ਲਈ ਵਰਤੇ ਹਨ ਤੇ ਉਹਨਾਂ ਨੇ ਦ੍ਰਿਸ਼ਟਾਂਤ ਦੇਕੇ ਪਰਮਾਤਮਾਂ ਦੀ ਆਪਣੀ ਗੁਰਮਤਿ ਵਿਚਾਰਧਾਰਾ ਸਪਸ਼ਟ ਕੀਤੀ ਹੈ । ਗੁਰੂ ਸਾਹਿਬਾਨ ਨੇ ਇਹ ਦ੍ਰਿਸ਼ਟਾਂਤ ਦੇ ਕੇ ਪਰਮਾਤਮਾਂ ਦੀ ਚਮਤਕਾਰ ਸ਼ਕਤੀ, ਭਗਤਾਂ ਲਈ ਪਿਆਰ, ਸਰਬਸ਼ਕਤੀਮਾਨਤਾ, ਸ਼ੁਭ ਕਰਮਾਂ ਲਈ ਇਨਾਮ ਤੇ ਦੁਰਕਰਮਾਂ ਲਈ ਸਜ਼ਾ ਬਾਰੇ ਦੱਸਿਆ ਹੈ ।[1] ਇਉਂ ਇਨ੍ਹਾਂ ਪੌਰਾਣਿਕ ਸੰਕੇਤਾਂ ਨਾਲ ਕਿਸੇ ਗੂੜ ਗਿਆਨ ਜਾਂ ਲੰਮੀ ਕਥਾ ਦੀ ਵਾਰਤਾ ਦੱਸ ਕੇ ਆਪਣੀ ਗੱਲ ਸਮਝਾਉਣ ਦੀ ਥਾਂ ਇਹ ਸੰਕੇਤ ਦੇ ਦਿੱਤੇ ਹਨ, ਕਾਰਨ ਹੈ ਕਿ ਇਹਨਾਂ ਦੀਆਂ ਕਥਾਵਾਂ ਸਾਰੇ ਲੋਕਾਂ ਨੂੰ ਯਾਦ ਸਨ । ਬਸ ਸੰਕੇਤ ਹੀ ਕਾਫੀ ਹੁੰਦਾ ਹੈ ਕੋਈ ਪ੍ਰਸਿਧ ਗਲ ਯਾਦ ਕਰਵਾਉਣ ਲਈ । ਇਉਂ ਗੁਰੂ ਜੀ ਨੇ

[1]श्री गुरु ग्रंथ साहिब : एक सांस्कृतिक सर्वेक्षण: डा: मनमोहन सहगल पृष्ठ: 415.

ਕੀਤਾ। ਉਦਾਹਰਣ ਲਈ ਦੇਖੋ। ਰਾਮ ਤੇ ਰਾਵਣ ਦੀ ਕਥਾ ਬੜੀ ਲੰਮੀ ਹੈ। ਤੁਲਸੀ ਜੀ ਨੇ ਕਿੰਨਾ ਵੱਡਅਕਾਰੀ ਗ੍ਰੰਥ ਰਾਮਾਇਣ ਲਿਖਿਆ ਹੈ। ਗੁਰੂ ਜੀ ਨੇ ਇਸ ਜਗਤ ਦੀ ਨਾਸਮਾਨਤਾ ਬਾਰੇ ਦੱਸਣ ਲਈ ਇਹ ਆਖ ਦਿੱਤਾ ਕਿ ਬਲੀ ਰਾਵਣ ਜਿਸ ਦਾ ਵੱਡਾ ਪਰਿਵਾਰ ਸੀ ਤੇ ਰਾਮ ਚੰਦਰ ਜਿਹਨਾਂ ਨੇ ਰਾਵਣ ਨੂੰ ਮਾਰ ਦਿੱਤਾ ਦੋਨੋਂ ਹੀ ਅੰਤ ਕਾਲਵੱਸ ਹੋ ਗਏ। ਭਾਵ ਕੋਈ ਕਿੰਨਾ ਵੱਡਾ ਬਣ ਜਾਵੇ ਅੰਤ ਉਹਨੇ ਮਰਨਾ ਹੈ। ਜੋ ਕੁਝ ਹੀ ਦਿਸਦਾ ਵਸਦਾ ਹੈ ਸਭ ਕਾਲਵੱਸ ਹੈ।

ਰਾਮ ਗਇਓ ਰਾਵਨੁ ਗਇਓ
ਜਾਕਉ ਬਹੁ ਪਰਵਾਰ ॥
ਕਹੁ ਨਾਨਕ ਥਿਰੁ ਕਛ ਨਹੀ
ਸੁਪਨੇ ਜਿਉ ਸੰਸਾਰਿ ॥ (ਸਲੋਕ ੫੦)

ਗੁਰੂ ਜੀ ਦੀ ਸਾਰੀ ਬਾਣੀ ਛੰਦ ਬੱਧ ਹੈ। ਸ਼ਬਦਾਂ ਦਾ ਰੂਪ ਇਸ ਪ੍ਰਕਾਰ ਹੈ। 'ਰਹਾਉ' ਵਾਲੀਆਂ ਪੰਗਤੀਆਂ ਵਿਚ ਸਾਰੇ ਸ਼ਬਦ ਦਾ ਨਿਚੋੜ ਜਾਂ ਮੂਲ ਸਿਧਾਂਤ ਪੇਸ਼ ਕੀਤਾ ਹੈ ਤੇ ਬਾਕੀ ਸਾਰੇ ਸ਼ਬਦ ਵਿਚ ਉਸ ਦੀ ਵਿਆਖਿਆ ਕੀਤੀ ਹੋਈ ਹੈ। ਕਈ ਸ਼ਬਦ ਲੰਮੇ ਬਹਿਰ ਦੇ ਹਨ ਕਈ ਛੋਟੇ ਦੇ। ਉਦਾਹਰਣ ਲਈ ਦੇਖੋ :

ਦਾਰਾ ਮੀਤ ਪੂਤ ਸਨਬੰਧੀ,
ਸਗਰੇ ਧੰਨ ਸਿਉ ਲਾਗੇ ॥
ਜਬ ਹੀ ਨਿਰਧਨ ਦੇਖਿਓ ਨਰ ਕਉ
ਸੰਗ ਛਾਡਿ ਸਭ ਭਾਗੇ ॥ (ਸੋਰਠਿ)

ਕਿਧਰੇ ਬਹਿਰ ਚੌਪਈ ਵਾਲਾ ਹੈ। ਛੋਟਾ ਜਿਹਾ ਚੁਸਤ ਛੰਦ।

ਮਨ ਕਹਾ ਬਿਸਾਰਿਓ ਰਾਮ ਨਾਮ ॥
ਤਨੁ ਬਿਨਸੈ ਜਮ ਸਿਉ ਪਰੈ ਕਾਮੁ ॥ (ਬਸੰਤ)
ਪਾਪੀ ਹੀਐ ਕਾਮੁ ਬਸਾਇ ॥
ਮਨੁ ਚੰਚਲ ਯਾ ਤੇ ਗਹਿਓ ਨ ਜਾਇ ॥ (ਰਹਾਉ)
ਜੋਗੀ ਜੰਗਮ ਅਰੁ ਸੰਨਿਆਸ ॥
ਸਭ ਹੀ ਪਰਿ ਡਾਰੀ ਇਹ ਫਾਸ ॥
ਜਿਹਿ ਜਿਹਿ ਹਰਿ ਕੋ ਨਾਮ ਸਮਾਰਿ ॥

ਤੇ ਭਵ ਸਾਗਰ ਉਤਰੇ ਪਾਰਿ ॥
ਜਨ ਨਾਨਕ ਹਰਿ ਕੀ ਸਰਨਾਇ ॥
ਦੀਜੈ ਨਾਮੁ ਰਹੈ ਗੁਨ ਗਾਇ ॥ (ਬਸੰਤ)

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਸਲੋਕ ਬਾਬਾ ਫਰੀਦ ਜੀ, ਸਲੋਕ ਭਗਤ ਕਬੀਰ ਜੀ ਅਤੇ ਨੌਵੇਂ ਮਹਲੇ ਦੇ ਸਲੋਕ ਬਹੁਤ ਹੀ ਲੋਕਪ੍ਰਿਯ ਤੇ ਸੁਪ੍ਰਸਿਧ ਹਨ। ਇਹਨਾਂ ਨੂੰ ਆਦਿ ਗ੍ਰੰਥ ਸਾਹਿਬ ਜੀ ਦੇ ਭੋਗ ਸਮੇਂ ਪੜ੍ਹਿਆ ਜਾਂਦਾ ਹੈ ਤੇ ਆਮ ਸਿਖ ਜਗਤ ਵਿਚ ਇਹਨਾਂ ਨੂੰ 'ਭੋਗ ਦੇ ਸਲੋਕ' ਵੀ ਆਖਿਆ ਜਾਂਦਾ ਹੈ। ਇਹਨਾਂ ਦਾ ਆਪਣਾ ਨਿਵੇਕਲਾ ਰੰਗ ਹੈ। ਇਹ ਆਪ ਜੀ ਦੀ ਉਹਨਾਂ ਦਿਨਾਂ ਦੀ ਰਚਨਾ ਹੈ ਜਦੋਂ ਔਰੰਗਜ਼ੇਬ ਦੀ ਜਿਹਲ ਵਿਚ ਆਪ "ਤਿਲਕ ਜੰਞੂ" ਦੀ ਰਖਿਆ ਲਈ ਸ਼ਾਂਤਮਈ ਸ਼ਹਾਦਤ ਦੇਣ ਲਈ ਗਏ ਹੋਏ ਸਨ। ਇਹਨਾਂ ਸਲੋਕਾਂ ਵਿਚ ਆਪ ਜੀ ਦਾ ਸਾਰਾ ਜੀਵਨ ਦਰਸ਼ਨ ਸਮੋਇਆ ਹੋਇਆ ਹੈ। ਉਪਰੀ ਨਜ਼ਰੇ ਤਾਂ ਘੋਰ ਨਿਰਾਸ਼ਾਵਾਦ ਜਾਪਦਾ ਹੈ ਪਰ ਜੇਕਰ ਜ਼ਰਾ ਨੀਝ ਨਾਲ ਵਾਚੀਏ ਤਾਂ ਅਸਲੀਅਤ ਦਾ ਗਿਆਨ ਹੁੰਦਾ ਹੈ ਤੇ ਆਦਰਸ਼ ਦੀ ਦੱਸ ਇਹਨਾਂ ਸਲੋਕਾਂ ਵਿਚ ਵਿਦਮਾਨ ਹੈ। ਇਹ ਆਪ ਦੀ ਸ਼ਾਹਕਾਰ ਰਚਨਾ ਹੈ।

ਸਲੋਕ ਜਾਂ ਦੋਹਰਾ ਇਕੋ ਹੀ ਗਲ ਹੈ। ਸਲੋਕ ਦੀਆਂ ਦੋ ਪੰਕਤੀਆਂ ਹਨ ਤੇ ਹਰ ਇਕ ਪੰਗਤੀ ਵਿਚ 24 ਮਾਤ੍ਰਾਂ ਹੁੰਦੀਆਂ ਹਨ। ਆਪ ਜੀ ਦੇ ਸਲੋਕ ਇਸ ਸ਼ਸਾਤ੍ਰੀਯ ਨਿਯਮ ਦੇ ਅਨੁਸਾਰ ਹਨ। ਜਿਵੇਂ—

ਬਿਖਿਆਨ ਸਿਉ ਕਾਹੇ ਰਚਿਓ
ਨਿਮਖ ਨ ਹੋਹਿ ਉਦਾਸ ॥
ਕਹੁ ਨਾਨਕ ਭਜਿ ਹਰਿ ਮਨਾ
ਪਰੈ ਨ ਜਮ ਕੀ ਫਾਸ ॥ (ਸਲੋਕ ੨)
ਧਨ ਦਾਰਾ ਸੰਪਤਿ ਸਗਲ
ਜਿਨਿ ਅਪੁਨੀ ਕਰਿ ਮਾਨਿ ॥
ਇਨ ਮੈ ਕਛੁ ਸੰਗੀ ਨਹੀ
ਨਾਨਕ ਸਾਚੀ ਜਾਨਿ ॥ (ਸਲੋਕ ੫)

ਸੋਰਠਾ ਦੋਹਰੇ ਜਾਂ ਸਲੋਕ ਨੂੰ ਉਲਟਨ ਨਾਲ ਬਣ ਜਾਂਦਾ ਹੈ। ਇਸ ਦੇ ਮਧ ਵਿਚ ਤੁਕਾਂਤ ਮੇਲ ਜਾਂ ਤੁਕ ਅਨੁਪ੍ਰਾਸ ਹੁੰਦਾ ਹੈ। ਇਸ ਦੀਆਂ ਦੋ ਪੰਕਤੀਆਂ

ਹੁੰਦੀਆਂ ਹਨ। ਗੁਰੂ ਤੇਗ ਬਹਾਦਰ ਜੀ ਦੀ ਬਾਣੀ ਵਿਚ ਵੀ ਸੋਰਠਿ ਛੰਦ ਬੜੀ ਸੁੰਦਰਤਾ ਨਾਲ ਵਰਤਿਆ ਮਿਲਦਾ ਹੈ ਜਿਵੇਂ—

ਨਰ ਚਾਹਤ ਕਛ ਅਉਰ,
ਅਉਰੈ ਕੀ ਅਉਰੈ ਭਈ ॥
ਚਿਤਵਤ ਰਹਿਓ ਠਗਾਉਰ।
ਨਾਨਕ ਫਾਸੀ ਗਲ ਪਰੀ ॥ (ਸਲੋਕ ੩੯)
ਏਕ ਭਗਤਿ ਭਗਵਾਨ,
ਜਿਹ ਪ੍ਰਾਨੀ ਕੈ ਨਾਹਿ ਮਨ ॥
ਜੈਸੇ ਸੂਕਰੁ ਸੁਆਨ,
ਨਾਨਕ ਮਾਨੋ ਤਾਹਿ ਤਨ ॥ (ਸਲੋਕ ੪੪)

ਸ੍ਰੀ ਗੁਰੂ ਨਾਨਕ ਸਾਹਿਬ ਤੋਂ ਲੈ ਕੇ ਸ੍ਰੀ ਗੁਰੂ ਰਾਮ ਦਾਸ ਜੀ ਦੀ ਬਾਣੀ ਦੀ ਭਾਸ਼ਾ ਦਾ ਅਧਿਕ ਭਾਗ ਪੰਜਾਬੀ ਹੈ ਤੇ ਸਾਧ ਭਾਖਾ ਜਾਂ ਸੰਤ ਭਾਸ਼ਾ ਜਾਂ ਸਧੁਕੜੀ ਦੇ ਸ਼ਬਦ ਵੀ ਮਿਲਦੇ ਹਨ। ਜਿਥੇ ਤਾਈਂ ਭਾਸ਼ਾ ਦਾ ਸਬੰਧ ਹੈ ਗੁਰੂ ਸਾਹਿਬਾਨ ਦਾ ਮੰਤਵ ਤਾਂ ਸਾਧਾਰਨ ਲੋਕਾਂ ਤਾਈਂ ਆਪਣੇ ਵਿਚਾਰਾਂ ਨੂੰ ਪਰਸਾਰਨਾ ਸੀ ਨਾ ਕਿ ਸੰਸਕ੍ਰਿਤ ਆਦਿ ਸ਼ਾਸਤ੍ਰੀਯ ਭਾਸ਼ਾ ਦੇ ਔਖੇ ਔਖੇ ਸ਼ਬਦਾਂ ਦਾ ਪ੍ਰਯੋਗ ਕਰਕੇ ਆਪਣੀ ਬੌਧਿਕਤਾ ਦਾ ਪ੍ਰਦਰਸ਼ਨ। ਆਪ ਨੇ ਦਾਰਸ਼ਨਿਕ ਰਚਨਾਵਾਂ ਵਿਚ ਸ਼ਾਸਤ੍ਰੀਯ ਸ਼ਬਦਾਵਲੀ ਦਾ ਪ੍ਰਯੋਗ ਕੀਤਾ ਹੈ ਜਿਥੇ ਆਪ ਨੇ ਵਿਦਵਾਨਾਂ ਨਾਲ ਗੋਸ਼ਟ ਕੀਤੀ ਹੈ ਜਿਵੇਂ ਸਿਧ ਗੋਸ਼ਟ ਵਿਚ। ਪਰ ਗੁਰੂ ਅਰਜਨ ਦੇਵ ਜੀ ਤੋਂ ਬਾਅਦ ਭਾਸ਼ਾ ਪੰਜਾਬੀ ਤੋਂ ਹਿੰਦੀ ਵਲ ਸਫਰ ਕਰਨ ਲਗ ਪਈ ਤੇ ਗੁਰੂ ਤੇਗ ਬਹਾਦਰ ਸਾਹਿਬ ਦੀ ਬਾਣੀ ਦੀ ਭਾਸ਼ਾ ਹਿੰਦੀ ਦੇ ਅਤਿਅੰਤ ਨੇੜੇ ਹੈ ਤੇ ਗੁਰੂ ਗੋਬਿੰਦ ਸਿੰਘ ਜੀ ਨੇ ਤਾਂ ਕਮਾਲ ਹੀ ਕਰ ਦਿਤੀ ਨਿਰੋਲ ਬ੍ਰਜ ਭਾਸ਼ਾ ਵਿਚ ਆਪਣੀ ਬਾਣੀ ਰਚੀ। ਕੁਝ ਰਚਨਾਵਾਂ ਪੰਜਾਬੀ ਹਨ ਜਿਵੇਂ ਚੰਡੀ ਦੀ ਵਾਰ, 'ਮਿਤ੍ਰ ਪਿਆਰੇ ਨੂੰ' ਸ਼ਬਦ ਤੇ 'ਸੁਣ ਕੇ ਸਦ ਮਾਹੀ ਦੀ' ਆਦਿ ਪਰ ਇਹ ਰਚਨਾ ਬੜੀ ਹੀ ਅਲਪ ਹੈ।

ਗੁਰੂ ਤੇਗ ਬਹਾਦਰ ਜੀ ਦੀ ਬਾਣੀ ਵਿਚ ਹਿੰਦੀ ਸੰਸਕ੍ਰਿਤ ਦੇ ਅਨੇਕ ਸ਼ਬਦ ਆਏ ਹਨ। ਉਹ ਤਤਸਮ ਤੇ ਕਈ ਤਤਭਵ ਰੂਪ ਵਿਚ ਹਨ। ਸੁਆਮੀ, ਗ੍ਰਿਹਿ, ਸੁਆਨ, ਤਜਤ, ਮਿਥਿਆ, ਗਿਆਨ ਗਹਿਓ, ਉਸਤਤ, ਅਉਸਰ, ਬਿਆਲ, ਦੂਨ, ਨਿਮਖ, ਦਇਆਲ, ਕਰਨਾਮੈ, ਨਿਰਭੈ, ਤ੍ਰਿਸਨਾ, ਮ੍ਰਿਗ, ਸੁਪਨਾ, ਸਮਾਨ, ਭਵਨਿਧਿ, ਤੀਰਥ, ਬਰਤ, ਦਾਨ, ਕੁੰਚਰ, ਇਸਨਾਨ, ਪਰਿਵਾਰ, ਬਧੂ, ਮਾਹਿਰ,

ਸਰਨਾਗਤ, ਰਾਹੀ, ਗਜ ਆਦਿ ।

ਗੁਰੂ ਸਾਹਿਬ ਦੀ ਭਾਸ਼ਾ ਦਾ ਮੂਲ ਸਰੂਪ ਵਿਭਗਤੀ ਰਹਿਤ ਹੈ ਜਿਵੇਂ—

ਸੰਗ ਸਖਾ ਸਭਿ ਤਜ ਗਏ
ਕੋਊ ਨ ਨਿਬਹਿਓ ਸਾਥ ।
    ਕਿਸੇ ਨੇ ਸਾਥ ਨਹੀਂ ਦਿਤਾ 'ਨੇ' ਲੁਪਤ ।
ਹਰਿ ਕੇ ਗੁਨ ਗਾਇ ਲੈ
    ਹਰਿ ਕੇ ਗੁਣ ਗਾਓ 'ਕੇ' ਲੁਪਤ ।
ਸ੍ਰਵਨ ਗੋਬਿੰਦ ਗੁਨੁ ਸੁਨਉ
    ਕਾਨੋਂ ਸੇ ਗੋਬਿੰਦ ਕੇ ਗੁਣ ਸੁਣੋ 'ਸੇ ਤੇ ਕੇ' ਲੁੱਪਤ ।
ਅਰੁ ਗਾਉ ਰਸਨਾ ਗੀਤਿ
    ਜਿਹਵਾ ਸੇ ਗੀਤ ਗਾਉ 'ਸੇ' ਲੁਪਤ ।
ਮਾਈ ਮੈ ਕਿਹਿ ਬਿਧਿ ਲਖਉ ਗੋਸਾਈ ॥
    ਮੈ ਕੈਸੇ ਸਵਾਮੀ ਕੋ ਦੇਖੂੰ 'ਕੋ' ਲੁਪਤ ।[1]

ਆਪ ਨੇ ਜੋ ਪਰਸਰਗ ਵਰਤੇ ਹਨ ਉਹ ਤਕਰੀਬਨ ਹਿੰਦੀ ਵਾਲੇ ਹੀ ਹਨ ਜਿਵੇਂ ਕੋ, ਕੇ, ਸਿਉ, ਤੇ, ਕੇ, ਕਾ, ਮਹਿ, ਮੈ, ਮੈਂ, ਰੇ, ਹੇ ਆਦਿ ਉਦਾਹਰਣਾਂ ਲਈ ਦੇਖੋ :

ਸਾਧੋ ਮਨ ਕਾ ਮਾਨ ਤਿਆਗਉ ॥
... ... ... ...
ਕਾਮ ਕ੍ਰੋਧ ਸੰਗਤਿ ਦੁਰਜਨ ਕੀ
... ... ... ...
ਤਾ ਤੇ ਅਹਿਨਿਸਿ ਭਾਗਉ ॥ (ਗਉੜੀ)
... ... ... ...
ਪੂਤ ਮੀਤ ਮਾਇਆ ਮਮਤਾ ਸਿਉ
... ... ... ...
ਇਹ ਬਿਧਿ ਆਪੁ ਬੰਧਾਵੈ । (ਗਉੜੀ)
ਮਾਨਸ ਜਨਮ ਬਹੁਰਿ ਨਹ ਪਾਵੈ

---

[1] ਅਨੰਦਪੁਰ ਦਾ ਸੰਦੇਸ਼ : ਭਾਸ਼ਾ ਵਿਭਾਗ ਪੰਨਾ ੬੮

ਕਛੂ ਉਪਾਉ ਮੁਕਤਿ ਕਾ ਕਰੁ ਹੇ (ਗਉੜੀ)

... ... ... ...

ਸਭਿ ਕਿਛੁ ਜੀਵਤ ਕੋ ਬਿਵਹਾਰ ॥ (ਦੇਵਗੰਧਾਰੀ)
ਜਗਤ ਮੈ ਝੂਠੀ ਦੇਖੀ ਪ੍ਰੀਤਿ ॥ (ਦੇਵਗੰਧਾਰੀ)

... ... ...

ਰੇ ਮਨ ਰਾਮ ਸਿਉ ਕਰ ਪ੍ਰੀਤਿ ॥ (ਸੋਰਠਿ) ਆਦਿ

ਇਸ ਤਰ੍ਹਾਂ ਕ੍ਰਿਆ ਰੂਪਾਂ ਨੂੰ ਦੇਖਿਆਂ ਪਤਾ ਲਗਦਾ ਹੈ ਕਿ ਆਪ ਨੇ ਕ੍ਰਿਆ ਦੇ ਦੋਨੋਂ ਰੂਪ ਵਰਤੇ ਹਨ—ਪਕ੍ਰਿਦੰਤ ਅਤੇ ਤਿਙੰਤ ਤੇ ਕੁਝ ਸੰਯੁਕਤ ਕ੍ਰਿਆ ਰੂਪ ਵੀ ਵਰਤੇ ਹਨ।

**ਕ੍ਰਿਦੰਤ ਰੂਪ** : ਕੰਪਿਓ, ਡਗਮਗੇ ਦੇਖਿਓ, ਸਿਮਰਤ, ਤਜਤ, ਭਜਤ, ਕੀਨੀ, ਆਵਤ, ਕੀਏ, ਪਰਿਓ, ਉਰਝਿਉ, ਸਿਮਰਿਓ, ਰਹਿਓਂ, ਬਿਗਾਰਿਓ, ਪਰਾਇਓ, ਨਿਵਾਰਿਓ, ਹੈਰਾਨੋ, ਲਪਟਾਨੋ।

**ਤਿਙੰਤ ਰੂਪ** : ਹੋਹਿ, ਪਛਾਨਾ, ਜਾਨਾ, ਬਿਰਧਾਈ, ਜਾਈ ਗਾਵੈ, ਆਵੈ, ਧਾਵੈ, ਧਾਇਆ, ਪਾਇਆ, ਕੀਜੈ, ਦੀਜੈ, ਡਰਉ, ਧਰਉ, ਧਾਇਓ, ਪਾਇਓ, ਗਵਾਇਓ।

**ਸੰਯੁਕਤ ਕ੍ਰਿਆ ਰੂਪ** : ਹੋ ਇਹ ਹੈ, ਗ੍ਰਸਿ ਹੈ, ਉਰਝਿ ਰਹਿਓ, ਕਰਿ ਮਾਨਉ ਮਰਨ ਰਹੇ ਸਿਖ ਦੇ, ਤਿਆਗਿ, ਬਿਸਾਰਿ, ਲੋਭਵੈ, ਬੰਧਾਵੈ, ਗਵਾਇਓ, ਸਰਨਾਇਓ, ਬਿਹਾਵਉ, ਮੁੜਇਓ, ਬੰਧਾਇਆ, ਲਗਾਇਓ ॥[1]

'ਯਹ' ਸ਼ਬਦ ਸਿਰਫ ਆਪ ਜੀ ਦੀ ਬਾਣੀ ਵਿਚ ਹੀ ਵਰਤਿਆ ਮਿਲਦਾ ਹੈ ਇਹ ਹਿੰਦੀ ਦਾ ਸ਼ਬਦ ਹੈ।

ਅਖੀਰ ਵਿਚ ਅਸੀਂ ਆਖ ਸਕਦੇ ਹਾਂ ਕਿ ਗੁਰੂ ਜੀ ਦਾ ਮੰਤਵ ਤਾਂ ਸਾਰੇ ਭਾਰਤ ਵਾਸੀਆਂ ਨੂੰ ਆਪਣਾ ਸੁਨੇਹਾ ਦੇਣਾ ਸੀ। ਅਜਿਹੀ ਹਿੰਦੀ ਨੁਮਾ ਭਾਸ਼ਾ ਸਾਰੇ ਭਾਰਤ ਵਿਚ ਸਮਝੀ ਜਾਂਦੀ ਸੀ ਇਸ ਲਈ ਗੁਰੂ ਜੀ ਨੇ ਗੁਰਮਤਿ ਦੇ ਪਰਚਾਰ ਹਿਤ ਇਸ ਭਾਸ਼ਾ ਨੂੰ ਅਪਨਾਇਆ। ਪਰਚੱਲਤ ਹਿੰਦੂ ਮਿਥਿਹਾਸਕ ਤੇ ਪੌਰਾਣਿਕ ਕਥਾਵਾਂ ਦੇ ਸੰਕੇਤ ਦੇ ਕੇ ਲੋਕਾਂ ਨੂੰ ਰਹਸਮਈ ਨੁਕਤੇ ਸਮਝਾਏ ਤਾਂ ਕਿ ਉਹ ਪਰਮਪਦ ਦੀ ਪ੍ਰਾਪਤੀ ਕਰ ਸਕਣ। ਗੁਰੂ ਜੀ ਦੀ ਭਾਸ਼ਾ ਤਾਂ ਸਾਰਿਆਂ ਦੀ ਸਾਂਝੀ ਭਾਸ਼ਾ ਹੈ।

---

[1] ਅਨੰਦਪੁਰ ਦਾ ਸੰਦੇਸ਼ : ਭਾਸ਼ਾ ਵਿਭਾਗ ਪੰਨਾ ੬੯-੭੦

ੴ ਸਤਿ ਗੁਰ ਪ੍ਰਸਾਦਿ

ਰਾਗ ਗਉੜੀ ਮਹਲਾ ੯

ਸਾਧੋ ਮਨ ਕਾ ਮਾਨ ਤਿਆਗਉ ॥
ਕਾਮੁ ਕ੍ਰੋਧੁ ਸੰਗਿਤ ਦੁਰਜਨ ਕੀ
ਤਾ ਤੇ ਅਹਿਨਿਸਿ ਭਾਗਉ ॥ਰਹਾਉ॥
ਸੁਖੁ ਦੁਖੁ ਦੋਨੋ ਸਮ ਕਰਿ ਜਾਨੈ
ਅਉਰੁ ਮਾਨੁ ਅਪਮਾਨਾ ॥
ਹਰਖ ਸੋਗ ਤੇ ਰਹੈ ਅਤੀਤਾ
ਤਿਨਿ ਜਗਿ ਤਤੁ ਪਛਾਨਾ ॥ ੧ ॥
ਉਸਤਤਿ ਨਿੰਦਾ ਦੋਊ ਤਿਆਗੈ
ਖੋਜੈ ਪਦੁ ਨਿਰਬਾਨਾ ॥
ਜਨ ਨਾਨਕ ਇਹੁ ਖੇਲੁ ਕਠਨੁ ਹੈ
ਕਿਨ ਹੂੰ ਗੁਰਮੁਖਿ ਜਾਨਾ ॥ ੨ ॥ ੧ ॥

**ਅਰਥ :**

ਹੇ ਸੰਤ ਜਨੋ ਆਪਣੇ ਮਨ ਦੀ ਹਉਮੈ, ਅਹੰਕਾਰ ਤੇ ਆਪੇ ਦਾ ਤਿਆਗ ਕਰੋ । ਕਾਮ ਕ੍ਰੋਧ ਆਦਿ ਵਿਸ਼ੇ ਵਿਕਾਰ ਤੇ ਮਨਮੁਖਾਂ ਦੀ ਸੰਗਤ ਤੋਂ ਦਿਨ ਰਾਤ ਦੂਰ ਰਹੋ ਭਾਵ ਕਦੇ ਵੀ ਉਹਨਾਂ ਨਾਲ ਨਾ ਰਹੋ ।

ਦੁੱਖ ਤੇ ਸੁੱਖ, ਮਾਨ ਤੇ ਅਪਮਾਨ ਨੂੰ ਸਮ ਭਾਵ ਬਰਾਬਰ ਜਾਂ ਇਕੋ ਜਿਹਾ ਕਰਕੇ ਮੰਨਣ ਵਾਲਾ, ਜੋ ਖੁਸ਼ੀ ਤੇ ਗ਼ਮੀ ਤੋਂ ਅਪ੍ਰਭਾਵਿਤ ਰਹਿੰਦਾ ਹੈ, ਉਸ ਨੇ ਜਗਤ ਦੀ ਅਸਲੀਅਤ ਜਾਣ ਲਈ ਹੈ ।

ਉਹ ਸੰਸਾਰ ਦੀ ਉਸਤਤ ਤੇ ਨਿੰਦਾ ਦੋਨਾਂ ਦਾ ਤਿਆਗ ਕਰਕੇ ਮੁਕਤੀ ਦੇ ਮਾਰਗ ਦੀ ਭਾਲ ਕਰਦਾ ਹੈ। ਪਰ ਇਹ ਖੇਲ ਬੜਾ ਹੀ ਔਖਾ ਹੈ। ਗੁਰੂ ਨਾਨਕ ਜੀ ਆਖਦੇ ਹਨ ਗੁਰਮੁਖ ਬਣ ਕੇ ਇਸ ਦੀ ਸੋਝੀ ਹੋ ਜਾਂਦੀ ਹੈ।

**ਗਉੜੀ ਮਹਲਾ ੯**

ਸਾਧੋ ਰਚਨਾ ਰਾਮ ਬਨਾਈ ॥
ਇਕ ਬਿਨਸੈ ਇਕ ਅਸਥਿਰੁ ਮਾਨੈ
ਅਚਰਜੁ ਲਖਿਓ ਨ ਜਾਈ ॥ ਰਹਾਉ ॥
ਕਾਮ ਕ੍ਰੋਧ ਮੋਹ ਬਸਿ ਪ੍ਰਾਨੀ
ਹਰਿ ਮੂਰਤਿ ਬਿਸਰਾਈ ॥
ਝੂਠਾ ਤਨੁ ਸਾਚਾ ਕਰਿ ਮਾਨਿਓ
ਜਿਉ ਸੁਪਨਾ ਰੈਨਾਈ ॥ ੧ ॥
ਜੋ ਦੀਸੈ ਸੋ ਸਗਲ ਬਿਨਾਸੈ
ਜਿਉ ਬਾਦਰ ਕੀ ਛਾਈ ॥
ਜਨ ਨਾਨਕ ਜਗੁ ਜਾਨਿਓ ਮਿਥਿਆ
ਰਹਿਓ ਰਾਮ ਸਰਨਾਈ ॥ ੨ ॥ ੨ ॥

**ਅਰਥ :**

ਹੇ ਸੰਤ ਜਨੋ ਇਹ ਸ੍ਰਿਸ਼ਟੀ ਪਰਮਾਤਮਾਂ ਦੀ ਰਚਨਾ ਹੈ। ਕਈ ਲੋਕ ਮਰ ਰਹੇ ਹਨ। ਪਰ ਹੈਰਾਨੀ ਦੀ ਗਲ ਹੈ ਕਿ ਜੋ ਲੋਕ ਉਹਨਾਂ ਨੂੰ ਨਾਸ਼ਮਾਨ ਸੰਸਾਰ ਤਿਆਗ ਕੇ ਮਰਦੇ ਦੇਖ ਰਹੇ ਹਨ ਉਹ ਆਪਣੇ ਆਪ ਨੂੰ ਅਸਥਿਰ ਤੇ ਅਮਰ ਸਮਝਦੇ ਹਨ।

ਇਸ ਜੀਵ ਨੇ ਕਾਮ ਕ੍ਰੋਧ ਮੋਹ ਆਦਿ ਵਿਸ਼ੇ-ਵਿਕਾਰਾਂ ਦੇ ਵਸ ਹੋ ਕੇ ਪਰਮਾਤਮਾਂ ਨੂੰ ਭੁਲਾ ਦਿਤਾ ਹੈ। ਇਹ ਸਰੀਰ, ਜੋ ਨਾਸ਼ਮਾਨ ਤੇ ਝੂਠਾ ਹੈ ਰਾਤ ਨੂੰ ਦੇਖੇ ਸੁਪਨੇ ਸਮਾਨ ਮਿਥਿਆ ਹੈ, ਨੂੰ ਸੱਚਾ ਮੰਨ ਲਿਆ ਹੈ।

ਜੋ ਦ੍ਰਿਸ਼ਟਮਾਨ ਹੈ! ਉਹ ਸਭ ਬਦਲ ਦੀ ਛਾਂ ਵਾਂਗੂੰ ਨਾਸ਼ਮਾਨ ਹੈ। ਗੁਰੂ ਨਾਨਕ ਜੀ ਆਖਦੇ ਹਨ ਕਿ ਇਸ ਦੁਨੀਆਂ ਨੂੰ ਮਿਥਿਆ ਜਾਣੋ ਤੇ ਪਰਮਾਤਮਾਂ ਦੀ ਸ਼ਰਨ ਵਿਚ ਰਹੋ। ਭਾਵ ਹਮੇਸ਼ਾਂ ਮੌਤ ਨੂੰ ਯਾਦ ਰਖੋ ਤੇ ਪਰਮਾਤਮਾਂ ਨੂੰ ਹਰ ਦਮ ਯਾਦ ਰਖੋ।

**ਗਾਉੜੀ ਮਹਲਾ ੯**

ਪ੍ਰਾਨੀ ਕਉ ਹਰਿ ਜਸੁ ਮਨਿ ਨਹੀ ਆਵੈ ॥
ਅਹਿਨਿਸਿ ਮਗਨੁ ਰਹੈ ਮਾਇਆ ਮੈ
ਕਹੁ ਕੈਸੇ ਗੁਨ ਗਾਵੈ ॥ ਰਹਾਉ ॥
ਪੂਤ ਮੀਤ ਮਾਇਆ ਮਮਤਾ ਸਿਉ
ਇਹ ਬਿਧਿ ਆਪੁ ਬੰਧਾਵੈ ॥
ਮ੍ਰਿਗ ਤ੍ਰਿਸਨਾ ਜਿਉ ਝੂਠੋ ਇਹ ਜਗ
ਦੇਖਿ ਤਾਸਿ ਉਠਿ ਧਾਵੈ ॥ ੧ ॥
ਭੁਗਤਿ ਮੁਕਤਿ ਕਾ ਕਾਰਨੁ ਸੁਆਮੀ
ਮੂੜ ਤਾਹਿ ਬਸਰਾਵੈ ॥
ਜਨ ਨਾਨਕ ਕੋਟਨ ਮੈ ਕੋਊ
ਭਜਨ ਰਾਮ ਕੋ ਪਾਵੈ ॥ ੩ ॥ ੩ ॥

**ਅਰਥ :**

ਪ੍ਰਾਣੀ ਦੇ ਮਨ ਵਿਚ ਪਰਮਾਤਮਾਂ ਦੀ ਵਡਿਆਈ ਵਸਦੀ ਨਹੀਂ ਹੈ। ਉਹ ਤਾਂ ਦਿਨ ਰਾਤ ਮਾਇਆ (ਭਰਮ-ਜਾਲ) ਵਿਚ ਮਗਨ ਰਹਿੰਦਾ ਹੈ। ਅਜਿਹੀ ਮਾਨਸਿਕ ਦਸ਼ਾ ਵਿਚ ਉਹ ਕਿਵੇਂ ਜਪ ਕਰ ਸਕਦਾ ਹੈ।

ਉਹ ਪੁਤਰਾਂ ਮਿਤ੍ਰਾਂ ਤੇ ਮਾਇਆ ਦੇ ਮੋਹ ਦੇ ਬੰਧਨ ਵਿਚ ਆਪਣੇ ਆਪ ਨੂੰ ਇਉਂ ਜਕੜ ਲੈਂਦਾ ਹੈ ਜਿਵੇਂ ਮ੍ਰਿਗ ਰੇਗਸਤਾਨ ਜਾਂ ਮਾਰੂਥਲ ਵਿਚ ਚਮਕਦੀ ਰੇਤ ਨੂੰ ਪਾਣੀ ਸਮਝ ਕੇ ਉਸ ਦੀ ਪ੍ਰਾਪਤੀ ਲਈ ਭਟਕਦਾ ਹੈ ਤੇ ਆਖਰ ਜਾਨ ਦੇ ਦਿੰਦਾ

ਹੈ। ਅਜਿਹੀ ਹਾਲਤ ਮਾਨਵ ਦੀ ਹੈ ਜੋ ਝੂਠੇ ਜਗਤ ਨੂੰ ਅਸਲੀਅਤ ਅਤੇ ਸੁੱਖ ਰੂਪ ਸਮਝਕੇ ਭਟਕ ਰਿਹਾ ਹੈ।

ਜੋ ਇਹਨਾਂ ਪਦਾਰਥਿਕ ਸੁਖਾਂ ਤੇ ਮੁਕਤੀ ਦਾ ਦਾਤਾ ਪਰਮਾਤਮਾਂ ਹੈ ਉਸਨੂੰ ਮੂਰਖ ਨੇ ਵਿਸਾਰ ਦਿਤਾ ਹੈ। ਗੁਰੂ ਨਾਨਕ ਜੀ ਦਸਦੇ ਹਨ ਕਿ ਕਰੋੜਾਂ ਵਿਚ ਕੋਈ ਇਕ ਹੀ ਹੋਵੇਗਾ ਜਿਹਨਾਂ ਨੂੰ ਰਾਮ ਭਜਨ ਦੀ ਦਾਤ ਦੀ ਪ੍ਰਾਪਤੀ ਹੋਈ ਹੋਵੇਗੀ। ਭਾਵ ਭਜਨ ਦੁਰਲਭ ਹੈ।

## ਗਉੜੀ ਮਹਲਾ ੯

ਸਾਧੋ ਇਹੁ ਮਨੁ ਗਹਿਓ ਨ ਜਾਈ ॥
ਚੰਚਲ ਤ੍ਰਿਸਨਾ ਸੰਗਿ ਬਸਤੁ ਹੈ
ਯਾ ਤੇ ਥਿਰੁ ਨ ਰਹਾਈ ॥ ਰਹਾਉ ॥
ਕਠਨ ਕਰੋਧ ਘਟ ਹੀ ਕੇ ਭੀਤਰਿ
ਜਿਹ ਸੁਧਿ ਸਭ ਬਿਸਰਾਈ ॥
ਰਤਨੁ ਗਿਆਨੁ ਸਭ ਕੋ ਹਿਰਿ ਲੀਨਾ
ਤਾ ਸਿਉ ਕਛੁ ਨ ਬਸਾਈ ॥ ੧ ॥
ਜੋਗੀ ਜਤਨ ਕਰਤ ਸਭ ਹਾਰੇ
ਗੁਨੀ ਰਹੇ ਗੁਨ ਗਾਈ ॥
ਜਨ ਨਾਨਕ ਹਰਿ ਭਏ ਦਇਆਲਾ
ਤਉ ਸਭ ਬਿਧਿ ਬਨਿ ਆਈ ॥ ੨ ॥ ੪ ॥

**ਅਰਥ :**

ਹੇ ਸੰਤ ਜਨੋ ਇਹ ਮਨ ਵਸ ਹੀ ਨਹੀਂ ਆ ਰਿਹਾ। ਇਸ ਦੇ ਨਾਲ ਭਟਕਣ ਰੂਪੀ ਚੰਚਲ ਤ੍ਰਿਸ਼ਨਾ ਵਸ ਰਹੀ ਹੈ ਜਿਸ ਕਰਕੇ ਇਹ ਟਿਕ ਕੇ ਨਹੀਂ ਬੈਠਦਾ। ਭਾਵ ਇਛਾਵਾਂ ਤੇ ਕਾਮਨਾਵਾਂ ਕਾਰਨ ਮਨ ਭਟਕਦਾ ਰਹਿੰਦਾ ਹੈ।

ਬੜਾ ਹੀ ਤੀਬਰ ਜਜ਼ਬਾ ਜਾਂ ਵਿਕਾਰ ਕ੍ਰੋਧ ਵੀ ਇਸ ਵਿਚ ਵਸਦਾ ਹੈ ਜਿਸ

ਨੇ ਹਰ ਪ੍ਰਕਾਰ ਦੀ ਸੁਧ ਜਾਂ ਅਕਲ ਨੂੰ ਨਾਸ਼ ਕਰ ਦਿਤਾ ਹੈ । ਇਸ ਨੇ ਅਮੋਲਕ ਰਤਨ ਰੂਪੀ ਗਿਆਨ ਨੂੰ ਸਭ ਪਾਸੋਂ ਖੋਹ ਲਿਆ ਹੈ ਅਤੇ ਇਸ ਅਗੇ ਕਿਸੇ ਦੀ ਪੇਸ਼ ਨਹੀਂ ਚਲਦੀ । ਭਾਵ ਕ੍ਰੋਧ ਵਿਚ ਆਇਆ ਮਾਨਵ ਸਭ ਅਕਲ-ਸ਼ਊਰ ਨੂੰ ਛਿਕੇ ਟੰਗ ਕੇ ਮਹਾਂ ਤੇ ਘੋਰ ਪਾਪ ਕਰ ਦਿੰਦਾ ਹੈ ।

ਜੋਗੀ ਲੋਕ (ਹਰ ਕਰਮ ਕਰਕੇ ਆਪਣੇ ਸਰੀਰ ਨੂੰ ਕਸ਼ਟ ਆਦਿ ਦੇ ਕੇ) ਬੜੇ ਯਤਨ ਕਰ ਕੇ ਹਾਰ ਗਏ ਹਨ ਤੇ ਗੁਣਵਾਨ ਲੋਕ ਗੁਣਾਂ ਨੂੰ ਵਰਣਨ ਕਰਕੇ ਹਾਰ ਚੁੱਕੇ ਹਨ (ਪਰ ਇਹ ਚੰਚਲ ਮਨ ਕਾਬੂ ਵਿਚ ਨਹੀਂ ਆਉਂਦਾ) । ਗੁਰੂ ਨਾਨਕ ਜੀ ਦਸਦੇ ਹਨ ਕਿ ਜਦੋਂ ਪਰਮ-ਪੁਰਖ ਪਰਮਾਤਮਾਂ ਦਇਆਲ ਹੁੰਦਾ ਹੈ ਤਾਂ ਮਨ ਨੂੰ ਵਸ ਵਿਚ ਕਰਨ ਦੀਆਂ ਸਭ ਜੁਗਤਾਂ-ਵਿਧੀਆਂ ਆ ਜਾਂਦੀਆਂ ਹਨ ।

ਗਉੜੀ ਮਹਲਾ ੯

ਸਾਧੋ ਗੋਬਿੰਦ ਕੇ ਗੁਨ ਗਾਵਉ ॥
ਮਾਨਸ ਜਨਮ ਅਮੋਲਕ ਪਾਇਓ
ਬਿਰਥਾ ਕਾਹਿ ਗਵਾਵਉ ॥ ਰਹਾਉ ॥
ਪਤਿਤ ਪੁਨੀਤ ਦੀਨ ਬੰਧ ਹਰਿ
ਸਰਨਿ ਤਾਹਿ ਤੁਮ ਆਵਉ ॥
ਗਜ ਕੋ ਤ੍ਰਾਸ ਮਿਟਿਓ ਜਿਹ ਸਿਮਰਤ
ਤੁਮ ਕਾਹਿ ਬਿਸਰਾਵਉ ॥ ੧ ॥
ਤਜਿ ਅਭਿਮਾਨ ਮੋਹ ਕਾਇਆ ਫੁਨਿ
ਭਜਨ ਰਾਮ ਚਿਤੁ ਲਾਵਉ ॥
ਨਾਨਕ ਕਹਤ ਮੁਕਤਿ ਪੰਥ ਇਹੁ
ਗੁਰਮੁਖਿ ਹੋਇ ਤੁਮ ਪਾਵਉ ॥ ੨ ॥ ੫ ॥

ਅਰਥ :

ਹੇ ਸੰਤ ਜਨੋ ਪਰਮਾਤਮਾਂ ਦੇ ਗੁਣ ਗਾਵੋ । ਇਹ ਮਾਨਸ ਜਨਮ ਜੋ ਬੜਾ

ਅਮੋਲਕ ਹੈ ਤੇ ਬੜੀ ਮੁਸ਼ਕਲ ਨਾਲ ਪ੍ਰਾਪਤ ਹੋਇਆ ਹੈ ਇਸ ਨੂੰ ਅਜਾਈਂ ਕਿਉਂ ਗਵਾ ਰਹੇ ਹੋ ?

ਉਹ ਪਰਮਾਤਮਾਂ ਜੋ ਪਤਿਤ ਭਾਵ ਮਲੀਨ ਤੇ ਪਾਪੀਆਂ ਨੂੰ ਪਵਿਤ੍ਰ ਕਰਨ ਵਾਲਾ ਹੈ, ਉਸ ਦੀ ਸ਼ਰਨ ਵਿਚ ਤੁਸੀਂ ਵੀ ਆ ਜਾਵੋ। ਜਿਸ ਨੂੰ ਪਲ ਲਈ ਯਾਦ ਕਰਨ ਨਾਲ ਹਾਥੀ ਦੀ ਬਿਪਤਾ ਟਲ ਗਈ ਸੀ ਉਸ ਦਇਆਲ ਨੂੰ ਕਿਉਂ ਵਿਸਾਰਿਆ ਹੋਇਆ ਹੈ ?

ਮੋਹ ਮਾਇਆ ਤੇ ਹੰਕਾਰ ਆਦਿ ਦਾ ਤਿਆਗ ਕਰਕੇ ਪਰਮਾਤਮਾਂ ਦੇ ਭਜਨ ਵਿਚ ਮਨ ਜੋੜ ਦਿਓ। ਗੁਰੂ ਨਾਨਕ ਜੀ ਦਸਦੇ ਹਨ ਕਿ ਇਹ ਮੁਕਤੀ ਦਾ ਮਾਰਗ ਹੈ ਜੋ ਤੁਸੀਂ ਗੁਰਮੁਖ ਬਣ ਕੇ ਪ੍ਰਾਪਤ ਕਰ ਸਕਦੇ ਹੋ ਭਾਵ ਗੁਰ ਜੀ ਦੇ ਬਚਨਾਂ ਤੇ ਚਲ ਕੇ ਮੁਕਤੀ ਪ੍ਰਾਪਤ ਹੋ ਜਾਂਦੀ ਹੈ।

**ਗਉੜੀ ਮਹਲਾ ੯**

ਕੋਊ ਮਾਈ ਭੂਲਿਓ ਮਨੁ ਸਮਝਾਵੈ ॥
ਬੇਦ ਪੁਰਾਨ ਸਾਧ ਮਗ ਸੁਨਿ ਕਰਿ
ਨਿਮਖ ਨ ਹਰਿ ਗੁਨ ਗਾਵੈ ॥ ਰਹਾਉ ॥
ਦੁਰਲਭ ਦੇਹ ਪਾਇ ਮਾਨਸ ਕੀ
ਬਿਰਥਾ ਜਨਮੁ ਸਿਰਾਵੈ ॥
ਮਾਇਆ ਮੋਹ ਮਹਾ ਸੰਕਟ ਬਨ
ਤਾ ਸਿਉ ਰੁਚ ਉਪਜਾਵੈ ॥ ੧ ॥
ਅੰਤਰਿ ਬਾਹਰਿ ਸਦਾ ਸੰਗਿ ਪ੍ਰਭੁ
ਤਾ ਸਿਉ ਨੇਹੁ ਨ ਲਾਵੈ ॥
ਨਾਨਕ ਮੁਕਤਿ ਤਾਹਿ ਤੁਮ ਮਾਨਹੁ
ਜਿਹ ਘਟਿ ਰਾਮੁ ਸਮਾਵੈ ॥ 2 ॥ 6 ॥

ਬ :
ਹੇ ਮੇਰੀ ਮਾਈ ! ਕੋਈ ਇਸ ਭੁੱਲੇ ਹੋਏ ਮਨ ਨੂੰ ਸਮਝਾਵੇ। ਇਹ ਵੇਦ

ਪੁਰਾਨ ਤੇ ਸਾਧ ਜਨਾਂ ਦੇ ਬਚਨ ਸੁਣਕੇ ਵੀ ਪਲ ਭਰ ਲਈ ਪਰਮਾਤਮਾਂ ਦਾ ਜਸ ਨਹੀਂ ਗਾਉਂਦਾ ।

ਇਹ ਮਾਨਵ ਸਰੀਰ, ਜੋ ਦੁਰਲੱਭ ਹੈ, ਪ੍ਰਾਪਤ ਕਰਕੇ ਵੀ ਇਹ ਆਪਣਾ ਜਨਮ ਬਿਰਥਾ ਗਵਾਈ ਜਾ ਰਿਹਾ ਹੈ । ਮਾਇਆ ਦੀ ਪ੍ਰੀਤੀ ਜੋ ਮਹਾਨ ਦੁਖਾਂ ਭਰੇ ਜੰਗਲ ਵਰਗੀ ਹੈ ਉਸ ਨਾਲ ਲਗਾਓ ਵਧਾਈ ਜਾਂਦਾ ਹੈ। ਪਰ ਜੋ ਪਰਮਾਤਮਾਂ ਸਾਰੇ ਪਾਸੇ ਵਿਆਪਕ ਹੈ ਭਾਵ ਅਦਰ ਬਾਹਰ ਸਭ ਥਾਵਾਂ ਤੇ ਹੈ ਉਸ ਨਾਲ ਪਿਆਰ ਨਹੀਂ ਪਾਉਂਦਾ। ਗੁਰੂ ਨਾਨਕ ਜੀ ਦਸਦੇ ਹਨ ਤੁਸੀਂ ਉਸ ਮਾਨਵ ਨੂੰ ਮੁਕਤ ਸਮਝੋ ਜਿਸ ਅੰਦਰ ਪਰਮਾਤਮਾਂ ਸਮਾ ਗਿਆ ਹੈ । ਭਾਵ ਜਿਹਨਾਂ ਨੇ ਮਾਇਆ ਆਦਿ ਦੇ ਭਰਮ ਭਰੇ ਪਦਾਰਥਕ ਸੁਖਾਂ ਨੂੰ ਤਿਆਗ ਕੇ ਪਰਮਾਤਮਾਂ ਨੂੰ ਆਪਣੇ ਅੰਦਰ ਵਸਾ ਲਿਆ ਹੈ ਉਹਨਾਂ ਨੂੰ ਪਰਮ ਸੁਖ ਰੂਪੀ ਮੁਕਤੀ ਮਿਲ ਗਈ ਹੈ ਤੇ ਜਨਮ-ਮਰਨ ਦਾ ਚੱਕਰ ਖਤਮ ਹੋ ਗਿਆ ਹੈ ।

### ਗਉੜੀ ਮਹਲਾ ੯

ਸਾਧੋ ਰਾਮ ਸਰਨਿ ਬਿਸਰਾਮਾ ॥
ਬੇਦ ਪੁਰਾਨ ਪੜੇ ਕੋ ਇਹ ਗੁਨ
ਸਿਮਰੇ ਹਰਿ ਕੋ ਨਾਮਾ ॥ ਰਹਾਉ ॥
ਲੋਭ ਮੋਹ ਮਾਇਆ ਮਮਤਾ ਫੁਨਿ
ਅਉ ਬਿਖਿਅਨ ਕੀ ਸੇਵਾ ॥
ਹਰਖ ਸੋਗ ਪਰਸੈ ਜਿਹ ਨਾਹਨਿ
ਸੋ ਮੂਰਤਿ ਹੈ ਦੇਵਾ ॥ ੧ ॥
ਸੁਰਗ ਨਰਕ ਅੰਮ੍ਰਿਤ ਬਿਖੁ ਏ ਸਭ
ਤਿਉ ਕੰਚਨ ਅਰ ਪੈਸਾ ॥
ਉਸਤਤਿ ਨਿੰਦਾ ਏ ਸਮ ਜਾਕੇ
ਲੋਭੁ ਮੋਹੁ ਫੁਨਿ ਤੈਸਾ ॥ ੨ ॥

ਦੁਖੁ ਸੁਖੁ ਏ ਬਾਧੇ ਜਿਹ ਨਾਹਨਿ
ਤਿਹ ਤੁਮ ਜਾਨਉ ਗਿਆਨੀ ॥
ਨਾਨਕ ਮੁਕਤਿ ਤਾਹਿ ਤੁਮ ਮਾਨਉ
ਇਹ ਬਿਧਿ ਕੋ ਜੋ ਪ੍ਰਾਨੀ ॥ ੩ ॥ ੭ ॥

**ਅਰਥ :**

ਹੇ ਸੰਤ ਜਨੋਂ ਪਰਮਾਤਮਾਂ ਦੀ ਸ਼ਰਨ ਵਿਚ ਹੀ ਸ਼ਾਂਤੀ ਹੈ ! ਟਿਕਾਓ ਹੈ ! ਵੇਦ ਪੁਰਾਨ ਆਦਿ ਪੜ੍ਹਨ-ਸੁਣਨ ਦਾ ਇਹੀ ਲਾਭ ਹੈ ਕਿ ਪ੍ਰਾਣੀ ਪਰਮਾਤਮਾਂ ਦਾ ਨਾਮ ਸਿਮਰੇ ।

ਜਿਸ ਦੇ ਮਨ ਵਿਚ ਲੋਭ ਮੋਹ ਮਾਇਆ ਤੇ ਮਮਤਾ ਤੇ ਵਿਸ਼ੇ ਵਿਕਾਰਾਂ ਲਈ ਪਿਆਰ ਨਹੀਂ ਤੇ ਖੁਸ਼ੀ ਗ਼ਮੀ ਜਿਸ ਨੂੰ ਛੂਹੰਦੇ ਨਹੀਂ ਉਹ ਵਿਅਕਤੀ ਦੇਵ-ਸਰੂਪ ਹੈ ।

ਸਵਰਗ-ਨਰਕ, ਅੰਮ੍ਰਿਤ-ਬਿਖ, ਸੋਨਾ ਤੇ ਪੈਸੇ, ਉਸਤਤ-ਨਿੰਦਾ ਜਿਸ ਪ੍ਰਾਣੀ ਲਈ ਬਰਾਬਰ ਹਨ ਤੇ ਜਿਸ ਨੂੰ ਲੋਭ-ਮੋਹ ਦੁਖ-ਸੁਖ ਬੰਨ੍ਹ ਨਹੀਂ ਸਕਦੇ ਭਾਵ ਜਿਸ ਤੇ ਇਹਨਾਂ ਦਾ ਕੋਈ ਅਸਰ ਨਹੀਂ ਹੈ ਉਹ ਗਿਆਨੀ ਹੈ । ਗੁਰੂ ਨਾਨਕ ਜੀ ਦਸਦੇ ਹਨ ਕਿ ਇਸ ਤਰ੍ਹਾਂ ਦੇ ਵਿਅਕਤੀ ਨੂੰ ਮੁਕਤ ਜਾਣੋ ।

**ਗਉੜੀ ਮਹਲਾ ੯**

ਮਨ ਰੇ ਕਹਾ ਭਇਓ ਤੈ ਬਉਰਾ ॥
ਅਹਿਨਿਸਿ ਅਉਧ ਘਟੈ ਨਹੀ ਜਾਨੈ
ਭਇਓ ਲੋਭ ਸੰਗਿ ਹਉਰਾ ॥ ਰਹਾਉ ॥
ਜੋ ਤਨ ਤੈ ਅਪਨੋ ਕਰਿ ਮਾਨਿਓ
ਅਰੁ ਸੁੰਦਰ ਗ੍ਰਿਹ ਨਾਰੀ ॥
ਇਨ ਮੈ ਕਛੁ ਤੇਰੋ ਹੇ ਨਾਹਨਿ
ਦੇਖੋ ਸੋਚ ਬਿਚਾਰੀ ॥ ੧ ॥

ਰਤਨੁ ਜਨਮੁ ਅਪਨੋ ਤੈ ਹਾਰਿਓ
ਗੋਬਿੰਦ ਗਤਿ ਨਹੀ ਜਾਨੀ ॥
ਨਿਮਖ ਨ ਲੀਨ ਭਇਓ ਚਰਨਨ ਸਿਉ
ਬਿਰਥਾ ਅਉਧ ਸਿਰਾਨੀ ॥ ੨ ॥
ਕਹੁ ਨਾਨਕ ਸੋਈ ਨਰੁ ਸੁਖੀਆ
ਰਾਮ ਨਾਮ ਗੁਨ ਗਾਵੈ ॥
ਅਉਰ ਸਗਲ ਜਗੁ ਮਾਇਆ ਮੋਹਿਆ
ਨਿਰਭੈ ਪਦੁ ਨਹੀ ਪਾਵੈ ॥ ੩ ॥ ੮ ॥

**ਅਰਥ :**

ਹੇ ਮਨਾਂ ਤੂੰ 'ਕਿਉਂ' ਕਮਲਾ ਹੋ ਗਿਆ ਹੈਂ ? ਦਿਨ ਰਾਤ ਉਮਰ ਘੱਟ ਰਹੀ ਹੈ ਪਰ ਤੂੰ ਲੋਭ ਲਾਲਚ ਵਿਚ ਲਗ ਕੇ ਹੌਲਾ ਜਿਹਾ ਹੋ ਰਿਹਾ ਹੈਂ ।

ਜੋ ਸਰੀਰ, ਸੁਹਣਾ ਘਰ ਤੇ ਇਸਤ੍ਰੀ ਨੂੰ ਤੂੰ ਆਪਣਾ ਕਰਕੇ ਮੰਨੀ ਬੈਠਾ ਹੈਂ, ਜ਼ਰਾ ਧੀਰਜ ਤੇ ਸ਼ਾਂਤ ਮਨ ਨਾਲ ਸੋਚ ਇਹਨਾਂ ਵਿਚੋਂ ਕੁਝ ਵੀ ਤੇਰਾ ਨਹੀਂ ਹੈ ।

ਆਪਣਾ ਅਮੋਲਕ ਜੀਵਨ ਤੂੰ ਬੇਅਰਥ ਹੀ ਖੋ ਦਿਤਾ ਹੈ ਤੇ ਪਰਮਾਤਮਾਂ ਦੀ ਗਤੀ ਨੂੰ ਨਹੀਂ ਜਾਣਿਆ । ਪਲ ਭਰ ਲਈ ਵੀ ਤੂੰ ਪਰਮਾਤਮਾਂ ਦੇ ਚਰਨਾਂ ਨਾਲ ਲਿਵ ਜੋੜ ਕੇ ਲੀਨ ਨਹੀਂ ਹੋਇਆ ਤੇ ਐਵੇਂ ਬਿਰਥਾ ਹੀ ਆਪਣੀ ਉਮਰ ਗਵਾ ਦਿਤੀ ਹੈ ।

ਗੁਰੂ ਨਾਨਕ ਜੀ ਆਖਦੇ ਹਨ ਕਿ ਉਹੀ ਮਾਨਵ ਸੁਖੀ ਹੈ ਜੋ ਉਸ ਪਰਮ-ਸੁਖ-ਸਾਗਰ-ਪਰਮਾਤਮਾਂ ਦੇ ਗੁਣ ਗਾਉਂਦਾ ਹੈ । ਹੋਰ ਸਾਰੇ ਕਰਮ ਮਾਇਆ ਦਾ ਪਸਾਰਾ ਹਨ ਤੇ ਉਹਨਾਂ ਨਾਲ ਨਿਰਭੈਪਦ ਭਾਵ ਮੁਕਤੀ ਜਾਂ ਪਰਮਪਦ ਦੀ ਪ੍ਰਾਪਤੀ ਨਹੀਂ ਹੋ ਸਕਦੀ ।

**ਗਉੜੀ ਮਹਲਾ ੯**

ਨਰ ਅਚੇਤ ਪਾਪ ਤੇ ਡਰੁ ਰੇ ॥
ਦੀਨ ਦਇਆਲ ਸਗਲ ਭੈ ਭੰਜਨ

ਸਰਨਿ ਤਾਹਿ ਤੁਮ ਪਰੁ ਰੇ ॥ਰਹਾਉ॥
ਬੇਦ ਪੁਰਾਨ ਜਾਸ ਗੁਨ ਗਾਵਤ
ਤਾਕੋ ਨਾਮ ਹੀਐ ਮੋ ਧਰੁ ਰੇ ॥
ਪਾਵਨ ਨਾਮ ਜਗਤਿ ਮੈ ਹਰਿ ਕੋ
ਸਿਮਰਿ ਸਿਮਰਿ ਕਸਮਲ ਸਭੁ ਹਰੁ ਰੇ ॥੧॥
ਮਾਨਸ ਦੇਹ ਬਹੁਰਿ ਨਹ ਪਾਵੈ
ਕਛੂ ਉਪਾਉ ਮੁਕਤਿ ਕਾ ਕਰੁ ਰੇ ॥
ਨਾਨਕ ਕਹਤ ਗਾਇ ਕਰੁਨਾਮੈ
ਭਵ ਸਾਗਰ ਕੈ ਪਾਰਿ ਉਤਰੁ ਰੇ ॥੨॥੯॥

**ਅਰਥ :**

ਹੇ ਅਚੇਤ ਨਰ ਪਾਪ-ਕਰਮ ਕਰਨੋਂ ਡਰ । ਉਹ ਪਰਮਾਤਮਾਂ ਜੋ ਦੀਨ ਦਇਆਲ ਹੈ ਸਾਰੇ ਡਰਾਂ ਦਾ ਨਾਸ਼ ਕਰਨ ਵਾਲਾ ਹੈ ਤੂੰ ਉਸ ਦੀ ਸਰਨ ਪੁੱਜ ।

ਵੇਦ ਪੁਰਾਨ ਜਿਸ ਪਰਮਾਤਮਾ ਦੇ ਗੁਣ ਗਾਉਂਦੇ ਹਨ ਤੂੰ ਉਸ ਨੂੰ ਆਪਣੇ ਹਿਰਦੇ ਵਿਚ ਵਸਾ ਲੈ । ਇਸ ਜਗਤ ਵਿਚ ਪਰਮਾਤਮਾਂ ਦਾ ਨਾਮ ਪਵਿਤ੍ਰ ਹੈ ਜਿਸ ਦਾ ਸਿਮਰਨ ਕਰ ਫਿਰ ਸਾਰੇ ਪਾਪਾਂ ਤੋਂ ਖਲਾਸੀ ਹੋ ਜਾਵੇਗੀ । ਭਾਵ ਨਾਮ ਜਪਣ ਨਾਲ ਪਾਪਾਂ ਤੋਂ ਛੁਟਕਾਰਾ ਮਿਲ ਜਾਵੇਗਾ ।

ਇਹ ਮਨੁਖ-ਦੇਹ ਬਾਰ ਬਾਰ ਨਹੀਂ ਮਿਲਣੀ ਇਸ ਲਈ ਮੁਕਤੀ ਲਈ ਕੋਈ ਉਪਾ ਕਰ ਲੈ । ਗੁਰੂ ਨਾਨਕ ਜੀ ਆਖਦੇ ਹਨ ਕਿ ਦਇਆਵਾਨ ਪਰਮਾਤਮਾਂ ਦੇ ਗੁਣਾ ਦਾ ਕੀਰਤਨ ਕਰਕੇ ਇਸ ਸੰਸਾਰ-ਭਵ-ਸਾਗਰ ਤੋਂ ਪਾਰ ਹੋ ਜਾ । ਭਾਵ ਨਾਮ ਜਪਕੇ ਕੀਰਤਨ ਕਰਕੇ ਮੁਕਤੀ ਪ੍ਰਾਪਤ ਕਰ ਲੈ ।

**ਰਾਗ ਆਸਾ ਮਹਲਾ ੯**

ਬਿਰਥਾ ਕਹਉ ਕਉਨ ਸਿਉ ਮਨ ਕੀ ॥
ਲੋਭ ਗ੍ਰਸਿਓ ਦਸਹੂ ਦਿਸ ਧਾਵਤ ॥

ਆਸਾ ਲਾਗਿਓ ਧਨ ਕੀ ॥ਰਹਾਉ॥
ਸੁਖ ਕੇ ਹੇਤਿ ਬਹੁਤੁ ਦੁਖੁ ਪਾਵਤ
ਸੇਵ ਕਰਤ ਜਨ ਜਨ ਕੀ ॥
ਦੁਆਰਹਿ ਦੁਆਰਿ ਸੁਆਨ ਜਿਉ ਡੋਲਤ
ਨਹ ਸੁਧ ਰਾਮ ਭਜਨ ਕੀ ॥੧॥
ਮਾਨਸ ਜਨਮ ਅਕਾਰਥ ਖੋਵਤ
ਲਾਜ ਨਾ ਲੋਕ ਹਸਨ ਕੀ ॥
ਨਾਨਕ ਹਰਿ ਜਸੁ ਕਿਉ ਨਹੀ ਗਾਵਤ
ਜੁਗਤਿ ਬਿਨਾਸੈ ਤਨ ਕੀ ॥੨॥੧॥

**ਅਰਥ :**

ਮੈਂ ਆਪਣੇ ਮਨ ਦੀ ਦਸ਼ਾ ਬਾਰੇ ਕਿਸ ਨੂੰ ਆਖਾਂ ? ਇਹ ਲੋਭ ਵਿਚ ਖਚਿਤ ਹੋਇਆ ਧਨ ਦੀ ਆਸਾ ਲਈ ਦਸਾਂ ਦਿਸ਼ਾਵਾਂ ਵੱਲ ਭਟਕਦਾ ਫਿਰਦਾ ਹੈ।

ਪਦਾਰਥਕ ਜਾਂ ਮਾਇਕ ਛਿਨ ਭੰਗਰੇ ਸੁੱਖਾਂ ਲਈ ਬਹੁਤ ਦੁੱਖ ਪਾਉਂਦਾ ਹੈ ਤੇ ਲੋਕਾਂ ਦੀ ਸੇਵਾ ਕਰਦਾ ਹੈ ਤਾਂ ਕਿ ਕੁਝ ਮਿਲ ਸਕੇ। ਜਿਵੇਂ ਕੁੱਤਾ ਰੋਟੀ ਦੇ ਟੁੱਕ ਲਈ ਦਰ ਦਰ ਤੇ ਭਟਕਦਾ ਹੈ ਇਵੇਂ ਇਹ ਮਨ ਰਾਮ ਨਾਮ ਨੂੰ ਵਿਸਾਰ ਕੇ ਭਟਕ ਰਿਹਾ ਹੈ।

ਇਹ ਲੋਕਾਂ ਦੇ ਹਾਸੇ ਮਖੌਲ ਦੀ ਪ੍ਰਵਾਹ ਨਹੀਂ ਕਰਦਾ ਤੇ ਆਪਣੇ ਅਨਮੋਲ ਮਾਨਸ ਜਨਮ ਨੂੰ ਬੇਅਰਥ ਖੋਈ ਜਾਂਦਾ ਹੈ। ਗੁਰੂ ਨਾਨਕ ਜੀ ਆਖਦੇ ਹਨ ਕਿ ਮੂਰਖਾ ਹਰਿ ਜਸ ਕਿਉਂ ਨਹੀਂ ਗਾਉਂਦਾ ਜਿਸ ਨਾਲ ਤਨ ਦੀ ਖੋਟੀ ਮਤਿ ਦਾ ਨਾਸ਼ ਹੋ ਜਾਂਦਾ ਹੈ।

**ਰਾਗ ਦੇਵ ਗੰਧਾਰੀ ਮਹਲਾ ੯**

ਯਹ ਮਨ ਨੈਕ ਨ ਕਹਿਓ ਕਰੈ ॥
ਸੀਖ ਸਿਖਾਇ ਰਹਿਓ ਅਪਨੀ ਸੀ

ਦੁਰਮਤਿ ਤੇ ਨ ਟਰੈ ॥ਰਹਾਉ॥
ਮਦਿ ਮਾਇਆ ਕੈ ਭਇਓ ਬਾਵਰੋ
ਹਰਿ ਜਸੁ ਨਹਿ ਉਚਾਰੈ ॥
ਕਰਿ ਪਰਪੰਚੁ ਜਗਤ ਕਉ ਡਹਕੈ
ਅਪਨੋ ਉਦਰੁ ਭਰੈ ॥੧॥
ਸੁਆਨ ਪੂਛ ਜਿਉ ਹੋਇ ਨ ਸੂਧੋ
ਕਹਿਓ ਨ ਕਾਨ ਧਰੈ ॥
ਕਹੁ ਨਾਨਕ ਭਜੁ ਰਾਮ ਨਾਮ ਨਿਤ
ਜਾ ਤੇ ਕਾਜੁ ਸਰੈ ॥੨॥੧॥

**ਅਰਥ :**

ਇਹ ਮਨ ਰਤੀ ਭਰ ਵੀ ਆਖੇ ਨਹੀਂ ਲਗਦਾ । ਮੈਂ ਇਸ ਨੂੰ ਸਿਖਿਆ ਦੇ ਕੇ ਹਾਰ ਗਿਆ ਹਾਂ ਪਰ ਇਹ ਦੁਰਗਤਿ ਭਾਵ ਖੋਟੀ ਮਤਿ ਨਹੀਂ ਤਿਆਗਦਾ ।

ਇਹ ਮਾਇਆ ਦੇ ਨਸ਼ੇ ਵਿਚ ਕਮਲਾ ਹੋਇਆ ਹੈ ਤੇ ਹਰਿ ਜਸ ਨੂੰ ਨਹੀਂ ਗਾਉਂਦਾ । ਇਹ ਧੋਖੇ ਤੇ ਫਰੇਬ ਨਾਲ ਦੁਨੀਆਂ ਨੂੰ ਲੁੱਟ ਕੇ ਆਪਣਾ ਢਿਡ ਭਰਦਾ ਹੈ ।

ਜਿਵੇਂ ਕੁੱਤੇ ਦੀ ਪੂਛ ਸਿਧੀ ਨਹੀਂ ਹੁੰਦੀ ਇਵੇਂ ਇਹ ਕੋਈ-ਸਿਖ ਮਤਿ ਨੂੰ ਸੁਣਦਾ ਹੀ ਨਹੀਂ । ਗੁਰੂ ਨਾਨਕ ਜੀ ਆਖਦੇ ਹਨ ਹਮੇਸ਼ਾਂ ਪਰਮਾਤਮਾਂ ਦਾ ਨਾਮ ਸਿਮਰ ਜਿਸ ਨਾਲ ਸਾਰੇ ਕਾਰਜ ਸਿਰੇ ਚੜ੍ਹ ਜਾਂਦੇ ਹਨ ।

**ਰਾਗ ਦੇਵ ਗੰਧਾਰੀ ਮਹਲਾ ੯**

ਸਭਿ ਕਿਛੁ ਜੀਵਤ ਕੋ ਬਿਵਹਾਰ ॥
ਮਾਤ ਪਿਤਾ ਭਾਈ ਸੁਤ ਬੰਧਪ
ਅਰੁ ਫੁਨਿ ਗ੍ਰਿਹ ਕੀ ਨਾਰਿ ॥ਰਹਾਉ॥
ਤਨ ਤੇ ਪ੍ਰਾਨ ਹੋਤ ਜਬ ਨਿਆਰੇ

ਟੇਰਤ ਪ੍ਰੇਤਿ ਪੁਕਾਰਿ ॥
ਆਧ ਘਰੀ ਕੋਊ ਨਾਹਿ ਰਾਖੈ
ਘਰਿ ਤੇ ਦੇਤ ਨਿਕਾਰਿ ॥੧॥
ਮ੍ਰਿਗ ਤ੍ਰਿਸਨਾ ਜਿਉ ਜਗ ਰਚਨਾ
ਯਹ ਦੇਖਹੁ ਰਿਦੈ ਬਿਚਾਰਿ ॥
ਕਹੁ ਨਾਨਕ ਭਜੁ ਰਾਮ ਨਾਮ ਨਿਤ
ਜਾ ਤੇ ਹੋਤ ਉਧਾਰ ॥੨॥੨॥

**ਅਰਥ :**

ਮਾਤਾ, ਪਿਤਾ, ਭਰਾ, ਪੁਤਰ ਸਬੰਧੀ ਤੇ ਘਰ ਦੀ ਇਸਤ੍ਰੀ ਨਾਲ ਜੋ ਸਬੰਧ ਹਨ ਜਾਂ ਕਾਰ ਵਿਹਾਰ ਹੈ ਉਹ ਸਿਰਫ ਜ਼ਿੰਦਗੀ ਨਾਲ ਹੀ ਹਨ।

ਜਦੋਂ ਇਸ ਸਰੀਰ 'ਚੋਂ ਪ੍ਰਾਣ ਨਿਕਲ ਜਾਂਦੇ ਹਨ ਤਾਂ ਸਾਰੇ ਪ੍ਰੇਤ ਪ੍ਰੇਤ ਆਖਕੇ ਪਰ੍ਹੇ ਹੋ ਜਾਂਦੇ ਹਨ। ਕੋਈ ਵੀ ਮੁਰਦੇ ਨੂੰ ਘਰ ਵਿਚ ਅੱਧੀ ਘੜੀ ਲਈ ਵੀ ਰਖਣ ਨੂੰ ਤਿਆਰ ਨਹੀਂ ਹੁੰਦਾ ਤੇ ਘਰੋਂ ਕੱਢ ਦਿਤਾ ਜਾਂਦਾ ਹੈ।

ਮਨ ਵਿਚ ਵਿਚਾਰ ਕਰਕੇ ਦੇਖ ਲਓ ਇਹ ਜਗਤ ਮ੍ਰਿਗ ਤ੍ਰਿਸ਼ਨਾਂ ਹੈ। ਇਸ ਲਈ ਗੁਰੂ ਨਾਨਕ ਜੀ ਆਖਦੇ ਹਨ ਹਰ ਵੇਲੇ ਰਾਮ ਨਾਮ ਦਾ ਜਾਪ ਕਰੋ ਜਿਸ ਨਾਲ ਪ੍ਰਾਣੀਓ ਉਧਾਰ ਹੋ ਜਾਵੇਗਾ ਭਾਵ ਮੁਕਤੀ ਮਿਲ ਜਾਵੇਗੀ !

**ਦੇਵ ਗੰਧਾਰ ਮਹਲਾ ੯**

ਜਗਤ ਮੈ ਝੂਠੀ ਦੇਖੀ ਪ੍ਰੀਤਿ ॥
ਅਪਨੇ ਹੀ ਸੁਖ ਸਿਉ ਸਭ ਲਾਗੇ
ਕਿਆ ਦਾਰਾ ਕਿਆ ਮੀਤ ॥ਰਹਾਉ॥
ਮੇਰਉ ਮੇਰਉ ਸਭੈ ਕਹਤ ਹੈ
ਹਿਤ ਸਿਉ ਬਾਧਿਓ ਚੀਤ ॥
ਅੰਤ ਕਾਲਿ ਸੰਗੀ ਨਹ ਕੋਊ
ਇਹ ਅਚਰਜ ਹੈ ਰੀਤਿ ॥੧॥

ਮਨ ਮੂਰਖ ਅਜਹੂ ਨਹ ਸਮਝਤ
ਸਿਖ ਦੈ ਹਾਰਿਓ ਨੀਤ ॥
ਨਾਨਕ ਭਉ ਜਲੁ ਪਾਰਿ ਪਰੈ
ਜਉ ਗਾਵੈ ਪ੍ਰਭ ਕੇ ਗੀਤ ॥੨॥੩॥

**ਅਰਥ :**

ਇਸ ਜਗਤ ਦਾ ਪਿਆਰ ਅਸਾਂ ਦੇਖਿਆ ਹੈ ਝੂਠਾ ਹੈ ਕਿਉਂਕਿ ਕੀ ਇਸਤ੍ਰੀ ਕੀ ਮਿਤ੍ਰ ਸਭ ਆਪਣੇ ਹੀ ਸੁੱਖ ਕਾਰਨ ਮਾਨਵ ਨਾਲ ਜੁੜੇ ਹੋਏ ਹਨ ।

ਆਪਣੇ ਲਾਭ ਕਾਰਨ ਸਾਰੇ "ਮੇਰਾ" "ਮੇਰਾ" ਆਖਦੇ ਹਨ ਭਾਵ ਅਪਣੱਤ ਜਿਤਾਉਂਦੇ ਹਨ ਪਰ ਅਜੀਬ ਰੀਤ ਇਹ ਦੇਖੀ ਹੈ ਕਿ ਆਖਰ ਮੌਤ ਵੇਲੇ ਕੋਈ ਸੰਗੀ ਸਾਥੀ ਨਹੀਂ ਬਣਦਾ । ਭਾਵ ਸਾਰੇ ਆਪਣੇ ਸਵਾਰਥ ਹਿਤ ਇਕ ਦੂਸਰੇ ਨਾਲ ਪਿਆਰ ਦਾ ਨਾਟਕ ਰਚਾ ਰਹੇ ਹਨ ।

ਮੈਂ ਰੋਜ਼ ਹੀ ਮਨ ਨੂੰ ਸਮਝਾ ਸਮਝਾ ਕੇ ਹਾਰ ਗਿਆ ਹਾਂ ਪਰ ਇਹ ਮੂਰਖ ਅਜੇ ਤਾਂਈ ਨਹੀਂ ਸਮਝਿਆ । ਗੁਰੂ ਨਾਨਕ ਜੀ ਆਖਦੇ ਹਨ ਕਿ ਜੋ ਪਰਮਾਤਮਾਂ ਦਾ ਜਸ ਗਾਉਂਦਾ ਹੈ ਉਹ ਦੁਨੀਆਂ ਰੂਪੀ 'ਭਵ ਸਾਗਰ' ਤੋਂ ਪਾਰ ਹੋ ਜਾਂਦਾ ਹੈ ਭਾਵ ਮੁਕਤੀ ਪ੍ਰਾਪਤ ਕਰ ਲੈਂਦਾ ਹੈ ।

**ਰਾਗ ਬਿਹਾਗੜਾ ਮਹਲਾ ੯**

ਹਰਿ ਕੀ ਗਤਿ ਨਹਿ ਕੋਊ ਜਾਨੈ ॥
ਜੋਗੀ ਜਤੀ-ਤਪੀ-ਪਚਿ ਹਾਰੇ
ਅਰੁ ਬਹੁ ਲੋਗ ਸਿਆਨੇ ॥ਰਹਾਉ॥
ਛਿਨ ਮਹਿ ਰਾਉ ਰੰਕ ਕਉ ਕਰਈ
ਰਾਉ ਰੰਕ ਕਰਿ ਡਾਰੇ ॥
ਰੀਤੇ ਭਰੇ ਭਰੇ ਸਖਨਾਵੈ
ਯਹ ਤਾਕੋ ਬਿਵਹਾਰੇ ॥੧॥

ਅਪਨੀ ਮਾਇਆ ਆਪਿ ਪਸਾਰੀ
ਆਪਹਿ ਦੇਖਨਹਾਰਾ ॥
ਨਾਨਾ ਰੂਪੁ ਧਰੇ ਬਹੁ ਰੰਗੀ ॥੨॥
ਸਭ ਤੇ ਰਹੈ ਨਿਆਰਾ ॥੨॥
ਅਗਨਤ ਅਪਾਰੁ ਅਲਖ ਨਿਰੰਜਨ
ਜਿਹ ਸਭ ਜਗੁ ਭਰਮਾਇਓ ॥
ਸਗਲ ਭਰਮ ਤਜਿ ਨਾਨਕ ਪ੍ਰਾਣੀ
ਚਰਨਿ ਤਾਹਿ ਚਿਤੁ ਲਾਇਓ ॥੩॥੧॥

**ਅਰਥ :**

ਉਸ ਪਰਮਾਤਮਾਂ ਦੀ ਗਤੀ ਕੋਈ ਜਾਣ ਨਹੀਂ ਸਕਦਾ ਭਾਵੇਂ ਅਣਗਿਣਤ ਜੋਗੀ ਜਤੀ-ਤਪੀ ਤੇ ਵਿਦਵਾਨ ਲੋਕ ਖੱਪ ਖੱਪ ਕੇ ਹਾਰ ਗਏ ਹਨ ! ਭਾਵ ਪਰਮਾਤਮਾਂ ਦੀ ਗਤਿ-ਮਿਤਿ ਮਾਨਵ-ਅਕਲ ਤੇ ਪਕੜ ਤੋਂ ਪਰ੍ਹੇ ਹੈ।

ਛਿਨ ਵਿਚ ਉਹ ਕੰਗਲੇ ਨੂੰ ਰਾਜਾ ਤੇ ਰਾਜੇ ਨੂੰ ਕੰਗਲਾ ਕਰ ਦਿੰਦਾ ਹੈ। ਭਰਿਆਂ ਨੂੰ ਖਾਲੀ ਤੇ ਖਾਲੀਆਂ ਨੂੰ ਭਰ ਦਿੰਦਾ ਹੈ। ਇਹ ਉਸ ਦਾ ਵਿਹਾਰ ਹੈ। ਰੀਤ ਹੈ।

ਉਸ ਨੇ ਆਪਣੀ ਮਾਇਆ ਆਪ ਪਸਾਰੀ ਹੈ ਭਾਵ ਇਹ ਜਗਤ ਉਸ ਪਰਮਾਤਮਾਂ ਦਾ ਤਮਾਸ਼ਾ ਹੈ ਤੇ ਉਹ ਆਪ ਦੇਖ ਰਿਹਾ ਹੈ। ਉਹ ਪਰਮਾਤਮਾਂ ਭਿੰਨ ਭਿੰਨ ਰੂਪ ਧਾਰਨ ਕਰਦਾ ਹੈ। ਬਹੁਰੰਗੀ ਹੈ ਪਰ ਫਿਰ ਵੀ ਇਹਨਾਂ ਸਾਰੇ ਰੂਪਾਂ ਤੋਂ ਭਿੰਨ ਹੈ।

ਉਸ ਪਰਮਾਤਮਾਂ ਦੇ ਰੂਪ ਅਗਿਣਤ ਹਨ। ਉਹ ਇੰਦ੍ਰੀਆਂ ਦੀ ਪਕੜ ਤੋਂ ਬਾਹਰ ਹੈ। ਉਹ ਅੱਲਖ ਮਾਇਆ ਤੋਂ ਨਿਰਲੇਪ ਹੈ ਜਿਸ ਨੇ ਸਾਰੇ ਜਗਤ ਨੂੰ ਭਰਮ ਚੱਕਰ ਵਿਚ ਉਲਝਾਇਆ ਹੋਇਆ ਹੈ.। ਗੁਰੂ ਨਾਨਕ ਜੀ ਆਖਦੇ ਹਨ ਸਾਰੇ ਭਰਮਾਂ ਨੂੰ ਤਿਆਗ ਕੇ ਹੇ ਪ੍ਰਾਣੀ ਤੂੰ ਉਸ ਦੇ ਚਰਨ ਵਿਚ ਆਪਣੇ ਮਨ ਨੂੰ ਟਿਕਾ ਤਾਂ ਕਿ ਮੁਕਤੀ ਪ੍ਰਾਪਤ ਕਰ ਲਵੇਂ।

ਸੋਰਠਿ ਮਹਲਾ ੯

ਰੇ ਮਨ ਰਾਮ ਸਿਉ ਕਰਿ ਪ੍ਰੀਤਿ ॥
ਸ੍ਰਵਨ ਗੋਬਿੰਦ ਗੁਨੁ ਸੁਨਉ
ਅਰੁ ਗਾਉ ਰਸਨਾ ਗੀਤਿ ॥ਰਹਾਉ॥
ਕਰਿ ਸਾਧ ਸੰਗਤਿ ਸਿਮਰੁ ਮਾਧੋ
ਹੋਹਿ ਪਤਿਤ ਪੁਨੀਤ ॥
ਕਾਲੁ ਬਿਆਲੁ ਜਿਉ ਪਰਿਓ ਡੋਲੈ
ਮੁਖੁ ਪਸਾਰੇ ਮੀਤ ॥੧॥
ਆਜੁ ਕਾਲਿ ਫੁਨਿ ਤੋਹਿ ਗ੍ਰਸਿ ਹੈ
ਸਮਝਿ ਰਾਖਉ ਚੀਤਿ ॥
ਕਹੈ ਨਾਨਕੁ ਰਾਮੁ ਭਜਿ ਲੈ
ਜਾਤ ਅਉਸਰੁ ਬੀਤਿ ॥੨॥੧॥



**ਅਰਥ :**

ਹੇ ਮਨ ਪਰਮਾਤਮਾਂ ਨਾਲ ਪਿਆਰ ਕਰ ! ਹੇ ਸ੍ਰਵਣੋਂ ! ਗੋਬਿੰਦ ਕੇ ਗੁਣ ਸੁਣੋ ਅਤੇ ਪਿਆਰੀ ਰਸਨਾਂ ਪਰਮਾਤਮਾਂ ਦੇ ਗੁਣ ਗਾਓ !

ਸਾਧ ਜਨਾਂ ਦੀ ਸੰਗਤ ਕਰੋ ਤੇ ਪਰਮਾਤਮਾਂ ਦਾ ਸਿਮਰਨ ਕਰੋ ! ਇਉਂ ਮਹਾਪਾਪੀ ਪਤਿਤ ਵੀ ਪਵਿਤ੍ਰ ਹੋ ਜਾਂਦਾ ਹੈ । ਹੇ ਮਿਤ੍ਰ ਮੌਤ ਤਾਂ ਭਿਆਨਕ ਸੱਪ ਵਾਂਗ ਮੂੰਹ ਅੱਡੀ ਫਿਰ ਰਹੀ ਹੈ !

ਇਹ ਗੱਲ ਮਨ ਵਿਚ ਵਿਚਾਰ ਕਰਕੇ ਸਮਝ ਲਉ ਕਿ ਅੱਜ ਕਲ੍ਹ ਮੌਤ ਤੈਨੂੰ ਖਾ ਲਵੇਗੀ । ਗੁਰੂ ਨਾਨਕ ਜੀ ਆਖਦੇ ਹਨ ਪਰਮਾਤਮਾਂ ਦਾ ਸਿਮਰਨ ਕਰੋ ਕਿਉਂਕਿ ਜੀਵਨ ਬੀਤੀ ਜਾ ਰਿਹਾ ਹੈ ।

ਸੋਰਠਿ ਮਹਲਾ ੯

ਮਨ ਕੀ ਮਨ ਹੀ ਮਾਹਿ ਰਹੀ ॥
ਨਾ ਹਰਿ ਭਜੇ ਨ ਤੀਰਥ ਸੇਵੇ
ਚੋਟੀ ਕਾਲਿ ਗਹੀ ॥ ਰਹਾਉ ॥

ਦਾਰਾ ਮੀਤ ਪੂਤ ਰਥ ਸੰਪਤਿ
ਧਨ ਪੂਰਨ ਸਭ ਮਹੀ ॥
ਅਵਰ ਸਗਲ ਮਿਥਿਆ ਏ ਜਾਨਉ
ਭਜਨੁ ਰਾਮੁ ਕੋ ਸਹੀ ॥੧॥
ਫਿਰਤ ਫਿਰਤ ਬਹੁਤੇ ਜੁਗ ਹਾਰਿਓ
ਮਾਨਸ ਦੇਹ ਲਹੀ ॥
ਨਾਨਕ ਕਹਤ ਮਿਲਨ ਕੀ ਬਰੀਆ
ਸਿਮਰਤ ਕਹਾ ਨਹੀ ॥੨॥੨॥

**ਅਰਥ :**

ਮਨ ਦੀਆਂ ਮਨ ਵਿਚ ਹੀ ਰਹਿ ਗਈਆਂ ! ਨਾ ਤੀਰਥੀਂ ਇਸ਼ਨਾਨ ਕੀਤੇ ਨਾ ਪਰਮਾਤਮਾਂ ਦਾ ਸਿਮਰਨ ਕੀਤਾ ! ਕਿ ਕਾਲ ਨੇ ਆ ਕੇ ਘੇਰ ਲਿਆ !



ਇਹ ਇਸਤ੍ਰੀ, ਮਿਤ੍ਰ, ਪੁਤਰ, ਰਥ, ਸੰਪਤੀ ਆਦਿ ਸਭ ਵਸਤਾਂ ਨਾਸ਼ਮਾਨ ਹਨ ਤੇ ਹੋਰ ਸਭ ਕੁਝ ਨੂੰ ਵੀ ਮਿਥਿਆ ਜਾਣੋ । ਸਿਰਫ ਇਕ ਪਰਮਾਤਮਾਂ ਦਾ ਭਜਨ ਹੀ ਅਬਨਾਸੀ ਹੈ ।

ਬੜੇ ਯੁਗ ਆਵਾਗਵਣ ਦੇ ਚੱਕਰ ਵਿਚ ਖੁਆਰ ਹੋਣ ਮਗਰੋਂ ਇਹ ਮਾਨਸ-ਜਨਮ ਮਿਲਿਆ ਹੈ । ਗੁਰੂ ਨਾਨਕ ਜੀ ਆਖਦੇ ਹਨ ਇਹ ਸਮਾਂ ਪਰਮਾਤਮਾਂ ਨੂੰ ਮਿਲਣ ਦਾ ਹੈ ! ਤੂੰ ਸਿਮਰਨ ਕਿਉਂ ਨਹੀਂ ਕਰਦਾ ? ਭਾਵ ਮਾਨਵ ਜੀਵਨ ਪਰਮਾਤਮਾਂ ਦੇ ਸਿਮਰਨ ਕਰਨ ਤੇ ਮੁਕਤੀ ਪ੍ਰਾਪਤ ਕਰਨ ਲਈ ਮਿਲਿਆ ਹੈ । ਇਸ ਤੋਂ ਲਾਭ ਉਠਾਉਣਾ ਚਾਹੀਦਾ ਹੈ ।

**ਸੋਰਠਿ ਮਹਲਾ ੯**

ਮਨ ਰੇ ਕਉਨੁ ਜੁਗਤਿ ਤੇ ਲੀਨੀ ॥
ਪਰਦਾਰਾ ਨਿੰਦਿਆ ਰਸ ਰਚਿਓ
ਰਾਮ ਭਗਤਿ ਨਹੀਂ ਕੀਨੀ ॥ ਰਹਾਉ ॥

ਮੁਕਤਿ ਪੰਥ ਜਾਨਿਓ ਤੈ ਨਾਹਿਨਿ
ਧਨ ਜੋਰਨ ਕਉ ਧਾਇਆ ॥
ਅੰਤ ਸੰਗਿ ਕਾਹੂ ਨਹੀ ਦੀਨਾ
ਬਿਰਥਾ ਆਪੁ ਬੰਧਾਇਆ ॥ ੧ ॥
ਨਾ ਹਰਿ ਭਜਿਓ ਨ ਗੁਰ ਜਨ ਸੇਵਿਓ
ਨਹ ਉਪਜਿਓ ਕਛੁ ਗਿਆਨਾ ॥
ਘਟਿ ਹੀ ਮਾਹਿ ਨਿਰੰਜਨੁ ਤੇਰੈ
ਤੈ ਖੋਜਤ ਉਦਿਆਨਾ ॥ ੨ ॥
ਬਹੁਤੁ ਜਨਮ ਭਰਮਤ ਤੈ ਹਾਰਿਓ
ਅਸਥਿਰ ਗਤਿ ਨਹੀ ਪਾਈ ॥
ਮਾਨਸ ਦੇਹ ਪਾਇ ਪਦ ਹਰਿ ਭਜੁ
ਨਾਨਕ ਬਾਤ ਬਤਾਈ ॥ ੩ ॥ ੩ ॥



**ਅਰਥ :**

ਕਮਲਿਆ ਮਨਾਂ ਤੂੰ ਕੀ ਕੁਮੱਤ ਲੈ ਲਈ ਹੈ ਕਿ ਪਰਾਈ ਇਸਤ੍ਰੀ ਤੇ ਨਿੰਦਿਆ ਦੇ ਰਸ ਵਿਚ ਗ੍ਰਸਤ ਹੋਇਆ ਹੈਂ ਤੇ ਪਰਮਾਤਮਾਂ ਦੀ ਭਗਤੀ ਨਹੀਂ ਕੀਤੀ ।

ਤੂੰ ਮੁਕਤੀ ਦੇ ਮਾਰਗ ਨੂੰ ਜਾਨਣ ਦੀ ਕੋਸ਼ਿਸ਼ ਨਹੀਂ ਕੀਤੀ ਤੇ ਹਰ ਵੇਲੇ ਪੈਸਾ ਇਕੱਠਾ ਕਰਨ ਲੱਗਾ ਰਿਹਾ । ਪਰ ਅੰਤ ਸਮੇਂ ਕਿਸੇ ਨੇ ਵੀ ਤੇਰਾ ਸਾਥ ਨਹੀਂ ਦਿਤਾ ਤੇ ਤੂੰ ਬੇਅਰਥ ਆਪਣੇ ਆਪ ਨੂੰ ਜਮਾਂ ਦੇ ਵੱਸ ਪਾ ਦਿੱਤਾ ਜੋ ਤੈਨੂੰ ਬੰਨ੍ਹ ਕੇ ਲੈ ਜਾਣਗੇ ।

ਨਾ ਪਰਮਾਤਮਾਂ ਦਾ ਸਿਮਰਨ ਕੀਤਾ ਤੇ ਨਾ ਗੁਰੂ ਜਨਾਂ ਦੀ ਸੇਵਾ ਕੀਤੀ ਤੇ ਨਾ ਹੀ ਤੇਰੇ ਮਨ ਵਿਚ ਗਿਆਨ ਦਾ ਪ੍ਰਕਾਸ਼ ਹੋਇਆ ! ਪਰਮਾਤਮਾਂ ਤਾਂ ਤੇਰੇ ਅੰਦਰ ਵਸਦਾ ਹੈ ਪਰ ਤੂੰ ਬਾਹਰ ਜੰਗਲਾਂ ਵਿਚ ਖੋਜਣ ਤੁਰ ਪਿਆ ।

ਘੜੇ ਜਨਮ ਤੂੰ ਭਰਮ ਭਰਮ ਕੇ ਹੀ ਗੁਆ ਦਿਤੇ ਤੇ ਅਸਥਿਰ ਤੇ ਅਡੋਲ ਸਹਿਜ ਅਵਸਥਾ ਵਿਚ ਰਹਿਣ ਵਾਲੀ ਬੁਧੀ ਅਜੇ ਤੱਕ ਨਹੀਂ ਪਾਈ। ਤੇ ਗੁਰੂ ਨਾਨਕ ਜੀ ਇਹ ਗੱਲ ਸਮਝਾਉਂਦੇ ਹਨ ਕਿ ਮਾਨਵ ਜੀਵਨ ਦਾ ਲਾਹਾ ਖੱਟ ਤੇ ਪਰਮਾਤਮਾਂ ਦਾ ਸਿਮਰਨ ਕਰਕੇ ਪਰਮਪਦ ਜਾਂ ਮੁਕਤੀ ਦੀ ਪ੍ਰਾਪਤੀ ਕਰ ਲੈ !

ਸੋਰਠਿ ਮਹਲਾ ੯

ਮਨ ਰੇ ਪ੍ਰਭ ਕੀ ਸਰਨਿ ਬਿਚਾਰੋ ॥
ਜਿਹ ਸਿਮਰਤ ਗਨਕਾ ਸੀ ਉਧਰੀ
ਤਾਕੋ ਜਸੁ ਉਰਧਾਰੋ ॥ ਰਹਾਉ ॥
ਅਟਲ ਭਇਓ ਧ੍ਰੂਅ ਜਾਕੇ ਸਿਮਰਨਿ
ਅਰੁ ਨਿਰਭੈ ਪਦੁ ਪਾਇਆ ॥
ਦੁਖ ਹਰਤਾ ਇਹ ਬਿਧਿ ਕੋ ਸੁਆਮੀ
ਤੈ ਕਾਹੇ ਬਿਸਰਾਇਆ ॥ ੧ ॥
ਜਬ ਹੀ ਸਰਨਿ ਗਹੀ ਕਿਰਪਾ ਨਿਧਿ
ਗਜ ਗਰਾਹ ਤੇ ਛੂਟਾ ॥
ਮਹਿਮਾ ਨਾਮ ਕਹਾ ਲਉ ਬਰਨਉ
ਰਾਮ ਕਹਤ ਬੰਧਨ ਤਿਹ ਤੂਟਾ ॥ ੨ ॥
ਅਜਾਮਲ ਪਾਪੀ ਜਗੁ ਜਾਨੇ
ਨਿਮਖ ਮਾਹਿ ਨਿਸਤਾਰਾ ॥
ਨਾਨਕ ਕਹਤ ਚੇਤ ਚਿੰਤਾਮਨਿ
ਤੈ ਭੀ ਉਤਰਹਿ ਪਾਰਾ ॥ ੩ ॥ ੪ ॥

ਅਰਥ :

ਹੇ ਮਨਾਂ ਤੂੰ ਪਰਮਾਤਮਾਂ ਦੀ ਸਰਨ ਵਿਚ ਰਹਿਣ ਦਾ ਵਿਚਾਰ ਗ੍ਰਹਿਣ

ਕਰ ! ਜਿਸ ਦੇ ਸਿਮਰਨ ਨਾਲ ਗਨਕਾ ਵਰਗੀ ਪਾਪਣ ਤਰ ਗਈ ਹੈ ਉਸ ਦਾ ਜਸ ਆਪਣੇ ਅੰਦਰ ਵਸਾ !

ਜਿਸ ਅਕਾਲ ਪੁਰਖ ਦੇ ਸਿਮਰਨ ਨਾਲ ਧ੍ਰੂ ਨੇ ਅਟੱਲ ਰਾਜ ਪ੍ਰਾਪਤ ਕਰ ਲਿਆ ਤੇ ਆਪ ਨਿਰਭੈਪਦ ਪ੍ਰਾਪਤ ਕਰ ਲਿਆ ! " ਉਹ ਪਰਮਾਤਮਾਂ ਇਸ ਤਰ੍ਹਾਂ ਸਾਰਿਆਂ ਦੇ ਦੁੱਖਾਂ ਦਾ ਨਾਸ਼ ਕਰਨ ਵਾਲਾ ਹੈ ! ਤੂੰ ਕਿਉਂ ਉਸ ਨੂੰ ਵਿਸਰਾਇਆ ਹੈ ?

ਜਦੋਂ ਹਾਥੀ ਨੇ ਕਿਰਪਾ ਦੇ ਖਜ਼ਾਨੇ ਪਰਮਾਤਮਾਂ ਦੀ ਸਰਨ ਲਈ ਤਾਂ ਉਹ ਉਸੇ ਵੇਲੇ ਤੰਦੂਏ ਦੀ ਫਾਹੀ ਤੋਂ ਛੁੱਟ ਗਿਆ। ਉਸ ਪਰਮਾਤਮਾਂ ਦੇ ਨਾਮ ਦੀ ਮਹਿਮਾਂ ਦਾ ਮੈਂ ਕੀ ਬਿਆਨ ਕਰਾਂ ? ਰਾਮ ਦਾ ਨਾਮ ਲੈਂਦਿਆਂ ਹੀ ਉਸਦੇ ਬੰਧਨ ਟੁੱਟ ਗਏ।

ਸਾਰੀ ਦੁਨੀਆਂ ਅਜਾਮਲ ਪਾਪੀ ਨੂੰ ਜਾਣਦੀ ਹੈ। ਉਸ ਦਾ ਪਲ ਵਿਚ ਹੀ ਛੁਟਕਾਰਾ ਹੋ ਗਿਆ । ਗੁਰੂ ਨਾਨਕ ਜੀ ਆਖਦੇ ਹਨ ਕਿ ਉਸ ਪਰਮਾਤਮਾਂ ਨੂੰ ਸਿਮਰ ਜੋ ਸਾਰਿਆਂ ਦੀ ਚਿੰਤਾ ਕਰਦਾ ਹੈ ! ਤੇਰਾ ਵੀ ਪਾਰ ਉਤਾਰਾ ਹੋ ਜਾਵੇਗਾ। ਭਾਵ ਨਾਮ ਜਪ ਕੇ ਜੀਵਨ-ਮਰਨ ਦਾ ਚੱਕਰ ਖਤਮ ਹੋ ਜਾਵੇਗਾ ਤੇ ਮੁਕਤੀ ਮਿਲ ਜਾਵੇਗੀ।



**ਸੋਰਠਿ ਮਹਲਾ ੯**

ਪ੍ਰਾਨੀ ਕਉਨੁ ਉਪਾਉ ਕਰੈ ॥
ਜਾ ਤੇ ਭਗਤਿ ਰਾਮ ਕੀ ਪਾਵੈ
ਜਮ ਕੋ ਤ੍ਰਾਸੁ ਹਰੈ ॥ ਰਹਾਉ ॥
ਕਉਨੁ ਕਰਮ ਬਿਦਿਆ ਕਹੁ ਕੈਸੀ
ਧਰਮੁ ਕਉਨੁ ਫੁਨਿ ਕਰਈ ॥
ਕਉਨੁ ਨਾਮੁ ਗੁਰ ਜਾਕੈ ਸਿਮਰੈ
ਭਵ ਸਾਗਰ ਕਉ ਤਰਈ ॥ ੧ ॥
ਕਲ ਮੈ ਏਕੁ ਨਾਮੁ ਕਿਰਪਾ ਨਿਧਿ
ਜਾਹਿ ਜਪੈ ਗਤਿ ਪਾਵੈ ॥

ਅਉਰ ਧਰਮ ਤਾਕੈ ਸਮ ਨਾਹਨਿ
ਇਹ ਬਿਧਿ ਬੇਦੁ ਬਤਾਵੈ ॥ ੨ ॥
ਸੁਖ ਦੁਖੁ ਰਹਤ ਸਦਾ ਨਿਰਲੇਪੀ
ਜਾ ਕਉ ਕਹਤ ਗੁਸਾਈ ॥
ਸੋ ਤੁਮ ਹੀ ਮਹਿ ਬਸੈ ਨਿਰੰਤਰਿ
ਨਾਨਕ ਦਰਪਨਿ ਨਿਆਈ ॥ ੩ ॥ ੫ ॥

**ਅਰਥ :**

ਪ੍ਰਾਣੀ ਕਿਹੜੇ ਉਪਾ ਕਰੇ ਜਿਹਨਾਂ ਨਾਲ ਪਰਮਾਤਮਾਂ ਦੀ ਭਗਤੀ ਉਸਨੂੰ ਪ੍ਰਾਪਤ ਹੋ ਜਾਵੇ ਤੇ ਜਮਾਂ ਦਾ ਡਰ ਮੁੱਕ ਜਾਵੇ ?

ਉਹ ਕਿਹੜੇ ਕਰਮ ਕਰੇ ? ਕਿਹੜੀ ਵਿਦਿਆ ਪੜ੍ਹੇ ? ਕਿਹੜੇ ਧਰਮ ਨੂੰ ਗ੍ਰਹਿਣ ਕਰੇ ? ਕਿਸ ਗੁਰੂ ਦਾ ਨਾਮ ਜਪੇ ਜਿਸ ਨਾਲ ਇਹ ਭਵ ਸਾਗਰ ਭਾਵ ਸੰਸਾਰ ਰੂਪੀ-ਦੁੱਖਾਂ ਦੇ ਸਾਗਰ ਨੂੰ ਪਾਰ ਕਰ ਲਵੇ ?

ਇਸ ਕਲਯੁਗ ਵਿਚ ਕਿਰਪਾ ਦੇ ਖਜ਼ਾਨੇ ਪਰਮਾਤਮਾਂ ਦਾ ਇਕ ਨਾਮ ਹੀ ਹੈ ਜਿਸ ਨੂੰ ਜਪ ਕੇ ਪਰਮ ਗਤਿ ਭਾਵ ਮੁਕਤੀ ਪ੍ਰਾਪਤ ਹੋ ਸਕਦੀ ਹੈ। ਇਹ ਗੱਲ ਵੇਦ ਵੀ ਦੱਸਦੇ ਹਨ ਕਿ ਪਰਮਾਤਮਾਂ ਦੇ ਨਾਮ ਦੇ ਤੁੱਲ ਹੋਰ ਕੋਈ ਧਰਮ ਨਹੀਂ ਹੈ।

ਜਿਸ ਨੂੰ ਅਸੀਂ ਗੁਸਾਈਂ ਭਾਵ ਧਰਤੀ ਦਾ ਮਾਲਕ ਆਖਦੇ ਹਾਂ ਉਹ ਸਦਾ ਦੁੱਖ-ਸੁੱਖ ਤੋਂ ਨਿਰਲੇਪ ਰਹਿੰਦਾ ਹੈ। ਗੁਰੂ ਨਾਨਕ ਜੀ ਦੱਸਦੇ ਹਨ ਕਿ ਉਹ ਤੇਰੇ ਅੰਦਰ ਇਕੋ ਰਸ ਵਸ ਰਿਹਾ ਹੈ ਜਿਵੇਂ ਸ਼ੀਸ਼ੇ ਵਿਚ ਬਿੰਬ ਹੁੰਦਾ ਹੈ।

**ਸੋਰਠਿ ਮਹਲਾ ੯**

ਮਾਈ ਮੈ ਕਿਹਿ ਬਿਧਿ ਲਖਉ ਗੁਸਾਈ ॥
ਮਹਾ ਮੋਹ ਅਗਿਆਨਿ ਤਿਮਰਿ
ਮੋ ਮਨੁ ਰਹਿਓ ਉਰਝਾਈ ॥ ਰਹਾਉ ॥

ਸਗਲ ਜਨਮ ਭਰਮ ਹੀ ਭਰਮ ਖੋਇਓ
ਨਹ ਅਸਥਿਰੁ ਮਤਿ ਪਾਈ ॥
ਬਿਖਿਆ ਸਕਤ ਰਹਿਓ ਨਿਸ ਬਾਸਰੁ
ਨਹ ਛੂਟੀ ਅਧਮਾਈ ॥ ੧ ॥
ਸਾਧ ਸੰਗੁ ਕਬਹੂ ਨਹੀ ਕੀਨਾ
ਨਹ ਕੀਰਤਿ ਪ੍ਰਭ ਗਾਈ ॥
ਜਨ ਨਾਨਕ ਮੈ ਨਾਹਿ ਕੋਊ ਗੁਨੁ
ਰਾਖਿ ਲੇਹ ਸਰਨਾਈ ॥ ੨ ॥ ੬ ॥

**ਅਰਥ :**

ਹੇ ਮੇਰੀ ਮਾਈ ਮੈਂ ਪਰਮਾਤਮਾਂ ਨੂੰ ਕਿਵੇਂ ਦੇਖਾਂ ? ਮੇਰਾ ਮਨ ਤਾਂ ਘੋਰ ਮੋਹ ਕਾਰਨ ਅਗਿਆਨ ਦੇ ਅੰਧਕਾਰ ਵਿਚ ਉਲਝਿਆ ਹੋਇਆ ਹੈ।

ਮੈਂ ਸਾਰਾ ਜੀਵਨ ਭਰਮਾਂ ਵਿਚ ਭਟਕ ਭਟਕ ਕੇ ਗਵਾ ਲਿਆ ਅਤੇ ਅਸਥਿਰ ਮਤ ਜਾਂ ਬੁਧੀ-ਪ੍ਰਾਪਤ ਨਹੀਂ ਕੀਤੀ ਅਤੇ ਦਿਨ ਰਾਤ ਬਿਖ-ਰੂਪੀ ਵਿਸ਼ੇ ਵਿਕਾਰਾਂ ਵਿਚ ਰੁਝਿਆ ਰਿਹਾ ਹਾਂ ! ਇਹ ਨੀਚ ਅਵਸਥਾ ਮੈਥੋਂ ਛੁੱਟਦੀ ਨਹੀਂ ਹੈ।

ਮੈਂ ਸੰਤ ਜਨਾਂ ਦੀ ਕਦੇ ਸੰਗਤ ਨਹੀਂ ਕੀਤੀ ਤੇ ਨਾ ਹੀ ਕਦੇ ਪਰਮਾਤਮਾਂ ਦੀ ਕੀਰਤ ਕੀਤੀ ਹੈ। ਗੁਰੂ ਨਾਨਕ ਜੀ ਬੇਨਤੀ ਕਰਦਿਆਂ ਆਖਦੇ ਹਨ ਕਿ ਮੇਰੇ ਵਿਚ ਕੋਈ ਗੁਣ ਨਹੀਂ ਹੈ ! ਆਪ ਦੀ ਸਰਨ ਆਇਆ ਹਾਂ ਬਖਸ਼ ਲਓ !

**ਸੋਰਠਿ ਮਹਲਾ ੯**

ਮਾਈ ਮਨੁ ਮੇਰੋ ਬਸਿ ਨਾਹਿ ॥
ਨਿਸ ਬਾਸੁਰ ਬਿਖਿਅਨ ਕਉ ਧਾਵਤ
ਕਿਹਿ ਬਿਧਿ ਰੋਕਉ ਤਾਹਿ ॥ ਰਹਾਉ ॥
ਬੇਦ ਪੁਰਾਨ ਸਿਮ੍ਰਿਤਿ ਕੇ ਮਤਿ ਸੁਨਿ
ਨਿਮਖ ਨ ਹੀਏ ਬਸਾਵੈ ॥

ਪਰ ਧਨ ਪਰ ਦਾਰਾ ਸਿਉ ਰਚਿਓ
ਬਿਰਥਾ ਜਨਮੁ ਸਿਰਾਵੈ ॥ ੧ ॥
ਮਦਿ ਮਾਇਆ ਕੈ ਭਇਓ ਬਾਵਰੋ
ਸੂਝਤ ਨਹ ਕਛੁ ਗਿਆਨਾ ॥
ਘਟ ਹੀ ਭੀਤਰਿ ਬਸਤ ਨਿਰੰਜਨੁ
ਤਾ ਕੋ ਮਰਮੁ ਨ ਜਾਨਾ ॥ ੨ ॥
ਜਬ ਹੀ ਸਰਨਿ ਸਾਧ ਕੀ ਆਇਓ
ਦੁਰਮਤਿ ਸਗਲ ਬਿਨਾਸੀ ॥
ਤਬ ਨਾਨਕ ਚੇਤਿਓ ਚਿੰਤਾਮਨਿ
ਕਾਟੀ ਜਮ ਕੀ ਫਾਸੀ ॥ ੩ ॥ ੭ ॥



**ਅਰਥ :**

ਮੇਰੀ ਮਾਤਾ ਮੇਰਾ ਮਨ ਵੱਸ ਵਿਚ ਨਹੀਂ ਹੈ ਤੇ ਇਹ ਦਿਨ ਰਾਤ ਵਿਸ਼ੇ ਵਿਕਾਰਾਂ ਰੂਪੀ ਬਿੱਖ ਵੱਲ ਨੂੰ ਭੱਜਦਾ ਹੈ। ਮੈਂ ਇਸ ਨੂੰ ਕਿਵੇਂ ਰੋਕਾਂ ?

ਵੇਦਾਂ ਪੁਰਾਣਾਂ ਤੇ ਸਿਮਰਤੀਆਂ ਦੇ ਉਪਦੇਸ਼ ਸੁਣ ਕੇ ਰਤੀ ਭਰ ਵੀ ਮਨ ਵਿਚ ਨਹੀਂ ਵਸਾਉਂਦਾ। ਇਹ ਪਰਾਏ ਧਨ ਤੇ ਪਰਾਈ ਇਸਤ੍ਰੀ ਵਿਚ ਰੁਚਿਤ ਹੋਇਆ ਜਨਮ ਨੂੰ ਬੇਅਰਥ ਗਵਾ ਦਿੰਦਾ ਹੈ।

ਇਹ ਮਾਇਆ ਦੇ ਨਸ਼ੇ ਵਿਚ ਕਮਲਾ ਹੋ ਜਾਂਦਾ ਹੈ ਤੇ ਇਸ ਨੂੰ ਗਿਆਨ ਦੀ ਸੋਝੀ ਨਹੀਂ ਰਹਿੰਦੀ। ਉਹ ਪਰਮਾਤਮਾਂ ਜੋ ਉਸ ਦੇ ਅੰਦਰ ਵੱਸ ਰਿਹਾ ਹੈ ਉਸ ਦਾ ਭੇਦ ਨਹੀਂ ਜਾਣਦਾ।

ਪਰ ਜਦੋਂ ਉਹ ਕਿਸੇ ਪੂਰਨ ਸੰਤ ਦੀ ਸਰਨ ਵਿਚ ਆਉਂਦਾ ਹੈ ਤਾਂ ਉਸ ਦੀ ਮਲੀਨ ਬੁਧੀ ਦਾ ਨਾਸ ਹੋ ਜਾਂਦਾ ਹੈ। ਗੁਰੂ ਜੀ ਆਖਦੇ ਹਨ ਕਿ ਉਸ ਪਰਮਾਤਮਾਂ ਦਾ ਸਿਮਰਨ ਕਰਨ ਕਰਕੇ ਜਮਾਂ ਦੀ ਫਾਂਸੀ ਕੱਟੀ ਜਾਂਦੀ ਹੈ।

**ਸੋਰਠਿ ਮਹਲਾ ੯**

ਰੇ ਨਰ ਇਹ ਸਾਚੀ ਜੀਅ ਧਾਰਿ ॥
ਸਗਲ ਜਗਤੁ ਹੈ ਜੈਸੇ ਸੁਪਨਾ
ਬਿਨਸਤ ਲਗਤ ਨ ਬਾਰ ॥ ਰਹਾਓ ॥
ਬਾਰੂ ਭੀਤਿ ਬਨਾਈ ਰਚਿ ਪਚਿ
ਰਹਤ ਨਹੀ ਦਿਨ ਚਾਰਿ ॥
ਤੈਸੇ ਹੀ ਇਹ ਸੁਖ ਮਾਇਆ ਕੇ
ਉਰਝਿਓ ਕਹਾ ਗਵਾਰ ॥ ੧ ॥
ਅਜਹੂ ਸਮਝਿ ਕਛੁ ਬਿਗਰਿਓ ਨਾਹਿਨਿ
ਭਜਿ ਲੇ ਨਾਮ ਮੁਰਾਰਿ ॥
ਕਹੁ ਨਾਨਕ ਨਿਜ ਮਤੁ ਸਾਧਨ ਕਉ
ਭਾਖਿਓ ਤੋਹਿ ਪੁਕਾਰਿ ॥ ੨ ॥ ੮ ॥



**ਅਰਥ :**

ਹੇ ਪ੍ਰਾਣੀ ਆਪਣੇ ਮਨ ਵਿਚ ਇਹ ਗੱਲ ਸੱਚੀ ਜਾਣਕੇ ਵਸਾ ਲੈ ਕਿ ਇਹ ਜਗਤ ਸੁਪਨੇ ਦੇ ਸਮਾਨ ਹੈ ਜਿਸ ਨੂੰ ਖਤਮ ਹੁੰਦਿਆਂ ਜਾਂ ਨਸ਼ਟ ਹੁੰਦਿਆਂ ਦੇਰ ਨਹੀਂ ਲਗਦੀ ।

ਜਿਵੇਂ ਰੇਤ ਦੀ ਕੰਧ ਜੋ ਬੜੀ ਲਿਪ ਪੋਚ ਕੇ ਬਣਾਈ ਹੈ ! ਬਸ ਚਾਰ ਦਿਨ ਹੀ ਰਹੇਗੀ ! ਇਸੇ ਤਰ੍ਹਾਂ ਹੀ ਇਹ ਮਾਇਆ ਦੇ ਸੁੱਖ ਛਿਨ ਭੰਗਰੇ ਹਨ । ਹੇ ਗਵਾਰ ਮਨਾਂ ਤੂੰ ਕਿਉਂ ਇਹਨਾਂ ਵਿਚ ਉਲਝਿਆ ਹੋਇਆ ਹੈਂ ?

ਅਜੇ ਕੁੱਝ ਨਹੀਂ ਵਿਗੜਿਆ ! ਸਮਝ ਲੈ ਤੇ ਪਰਮਾਤਮਾਂ ਦਾ ਨਾਮ ਜਪ ਲੈ ! ਗੁਰੂ ਨਾਨਕ ਜੀ ਆਖਦੇ ਹਨ ਕਿ ਮੈਂ ਤੁਹਾਨੂੰ ਪੁਕਾਰ ਪੁਕਾਰ ਕੇ ਸਾਧ ਜਨਾ ਦੇ ਉਪਦੇਸ਼ ਨੂੰ ਸੁਣਾ ਰਿਹਾ ਹਾਂ ।

**ਸੋਰਠਿ ਮਹਲਾ ੯**

ਇਹ ਜਗਿ ਮੀਤੁ ਨ ਦੇਖਿਓ ਕੋਈ ॥
ਸਗਲ ਜਗਤੁ ਅਪਨੈ ਸੁਖਿ ਲਾਗਿਓ
ਦੁਖ ਮੈ ਸੰਗਿ ਨ ਹੋਈ ॥ ਰਹਾਉ ॥
ਦਾਰਾ ਮੀਤ ਪੂਤ ਸਨਬੰਧੀ
ਸਗਰੇ ਧਨ ਸਿਉ ਲਾਗੇ ॥
ਜਬ ਹੀ ਨਿਰਧਨ ਦੇਖਿਓ ਨਰ ਕਉ
ਸੰਗੁ ਛਾਡਿ ਸਭ ਭਾਗੇ ॥ ੧ ॥
ਕਹੈਉ ਕਹਾ ਜਿਆ ਮਨ ਬਉਰੇ ਕਉ
ਇਨ ਸਿਉ ਨੇਹੁ ਲਗਾਇਓ ॥

ਦੀਨਾ ਨਾਥ ਸਕਲ ਭੈ ਭੰਜਨ
ਜਸੁ ਤਾ ਕੋ ਬਿਸਰਾਇਓ ॥ ੨ ॥
ਸੁਆਨ ਪੂਛ ਜਿਉ ਭਇਓ ਨ ਸੂਧਉ
ਬਹੁਤੁ ਜਤਨੁ ਮੈ ਕੀਨਉ ॥
ਨਾਨਕ ਲਾਜ ਬਿਰਦ ਕੀ ਰਾਖਹੁ
ਨਾਮੁ ਤੁਹਾਰਉ ਲੀਨਉ ॥ ੩ ॥ ੯ ॥

**ਅਰਥ :**

ਇਸ ਦੁਨੀਆਂ ਵਿਚ ਮੈਂ ਕਿਸੇ ਨੂੰ ਵੀ ਮਿਤ੍ਰ ਨਹੀਂ ਦੇਖਿਆ ਕਿਉਂਕਿ ਸਾਰੇ ਲੋਕ ਇਕ ਦੂਸਰੇ ਨਾਲ ਆਪਣੇ ਸਵਾਰਥ ਤੇ ਸੁੱਖ ਕਰਕੇ ਸਬੰਧਿਤ ਹਨ ਤੇ ਦੁੱਖ ਸਮੇਂ ਕੋਈ 'ਸਾਥੀ ਨਹੀਂ' ਰਹਿ ਜਾਂਦਾ ।

ਇਹ ਇਸਤ੍ਰੀ ਇਹ ਪੁਤ੍ਰ ਇਹ ਸਬੰਧੀ ਸਾਰੇ ਧਨ ਦੇ ਮਿਤ੍ਰ ਹਨ ਭਾਵ ਜਿਨਾਂ ਚਿਰ ਧਨ ਹੈ ਇਹ ਸਬੰਧ ਬਣਾਈ ਰਖਦੇ ਹਨ ਪਰ ਜਿਉਂ ਹੀ ਇਹ ਦੇਖਦੇ

ਹਨ ਕਿ ਮਾਨਵ ਪਾਸ ਪੈਸੇ ਨਹੀਂ ਰਹਿ ਗਏ ਨਿਰਧਨ ਹੋ ਗਿਆ ਹੈ ਤਾਂ ਇਹ ਉਸਦਾ ਸਾਥ ਛੱਡ ਕੇ ਦੂਰ ਨੱਠ ਜਾਂਦੇ ਹਨ।

ਇਸ ਕਮਲੇ ਮਨ ਨੂੰ ਕਿਵੇਂ ਸਮਝਾਵਾਂ ਜੋ ਇਨ੍ਹਾਂ ਸਬੰਧੀਆਂ ਨਾਲ ਨੇਹੁ ਲਾਈ ਬੈਠਾ ਹੈ ਤੇ ਦੀਨਾ ਦੇ ਨਾਥ ਸਾਰੇ ਡਰਾਂ ਦਾ ਨਾਸ਼ ਕਰਨ ਵਾਲੇ ਪਰਮਾਤਮਾਂ ਦੇ ਜੱਸ ਨੂੰ ਵਿਸਰਾਇਆ ਹੋਇਆ ਹੈ।

ਜਿਵੇਂ ਕੁੱਤੇ ਦੀ ਪੂਛ ਸਿਧੀ ਨਹੀਂ ਹੁੰਦੀ ਇਵੇਂ ਮਨ ਨੂੰ ਸਿਧੇ ਰਾਹ ਪਾਉਣ ਲਈ ਬੜੇ ਯਤਨ ਕੀਤੇ ਹਨ ਪਰ ਬਿਅਰਥ ਹਨ। ਗੁਰੂ ਨਾਨਕ ਜੀ ਬੇਨਤੀ ਕਰਦੇ ਹਨ ਕਿ ਆਪ ਜੀ ਦਾ ਨਾਮ ਜਪਦਾ ਹਾਂ। ਮੇਰੀ ਪੈਜ ਰਖੋ।

**ਸੋਰਠਿ ਮਹਲਾ ੯**

ਮਨ ਰੇ ਗਹਿਓ ਨ ਗੁਰ ਉਪਦੇਸੁ ॥
ਕਹਾ ਭਇਓ ਜਉ ਮੂਡੁ ਮੁਡਾਇਓ
ਭਗਵਉ ਕੀਨੋ ਭੇਸੁ ॥ ਰਹਾਉ ॥
ਸਾਚਿ ਛਾਡਿ ਕੈ ਝੂਠਹ ਲਾਗਿਓ
ਜਨਮੁ ਅਕਾਰਥੁ ਖੋਇਓ ॥
ਕਰਿ ਪਰਪੰਚ ਉਦਰ ਨਿਜ ਪੋਖਿਓ
ਪਸੁ ਕੀ ਨਿਆਈ ਸੋਇਓ ॥ ੧ ॥
ਰਾਮ ਭਜਨ ਕੀ ਗਤਿ ਨਹੀ ਜਾਨੀ
ਮਾਇਆ ਹਾਥਿ ਬਿਕਾਨਾ ॥
ਉਰਝਿ ਰਹਿਓ ਬਿਖਿਅਨ ਸੰਗਿ ਬਉਰਾ
ਨਾਮ ਰਤਨੁ ਬਿਸਰਾਨਾ ॥ ੨ ॥
ਰਹਿਓ ਅਚੇਤਨ ਨ ਚੇਤਿਓ ਗੋਬਿੰਦ
ਬਿਰਥਾ ਅਉਧ ਸਿਰਾਨੀ ॥

ਕਹੁ ਨਾਨਕ ਹਰਿ ਬਿਰਦੁ ਪਛਾਨਉ
ਭੂਲੇ ਸਦਾ ਪਰਾਨੀ ॥੩॥੧੦॥

**ਅਰਥ :**

ਹੇ ਕਮਲਿਆ ਮਨਾਂ ਤੂੰ ਗੁਰੂ ਜੀ ਦਾ ਉਪਦੇਸ਼ ਗ੍ਰਹਿਣ ਨਹੀਂ ਕੀਤਾ । ਫਿਰ ਸਿਰ ਮੂੰਹ ਮੁਨਾ ਕੇ ਭਗਵੇਂ ਕਪੜੇ ਪਾਉਣ ਨਾਲ ਕੀ ਹੁੰਦਾ ਹੈ ?

ਤੂੰ ਸਤਿਯ ਰੂਪ ਪਰਮਾਤਮਾਂ ਨੂੰ ਛੱਡ ਕੇ ਝੂਠੇ ਜਗਤ ਨਾਲ ਪਿਆਰ ਪਾਇਆ ਹੋਇਆ ਹੈ ਤੇ ਇਉਂ ਇਹ ਜਨਮ ਅਜਾਈ ਗਵਾ ਲਿਆ ਹੈ । ਪਖੰਡ ਕਰਕੇ ਫਰੇਬਾਂ ਤੇ ਧੰਧਿਆਂ ਨਾਲ ਧਨ ਆਦਿ ਇਕਤ੍ਰ ਕਰਕੇ ਆਪਣੇ ਪੇਟ ਦੀ ਅਗਨੀ ਬੁਝਾ ਲਈ ਹੈ ਤੇ ਪੇਟ ਭਰਕੇ ਖਾ ਕੇ ਪਸ਼ੂਆਂ ਵਾਂਗ ਸੁਤਾ ਰਿਹਾ ਹੈਂ ।

ਪਰਮਾਤਮਾਂ ਦੇ ਭਜਨ ਦੀ ਸਾਰ ਨਹੀਂ ਜਾਣੀ ਤੇ ਮਾਇਆ ਦੇ ਹੱਥ ਵਿੱਕ ਕੇ ਖਡੋਣੇ ਵਾਂਗੂ ਨੱਚਦਾ ਰਿਹਾ । ਇਹ ਵਿਸ਼ੇ ਵਿਕਾਰ ਰੂਪੀ ਜ਼ਹਿਰ ਨਾਲ ਹੀ ਪ੍ਰਸੰਨ ਹੋਇਆ ਰੁਝਿਆ ਰਿਹਾ ਹੈ ਤੇ ਨਾਮ-ਰਤਨ ਨੂੰ ਵਿਸਾਰ ਰਖਿਆ ਹੈ ।

ਅਚੇਤ ਰਿਹਾ ਹੈਂ ਤੇ ਗੋਬਿੰਦ ਜੀ ਦਾ ਭਜਨ ਨਹੀਂ ਕੀਤਾ ਜਿਸ ਕਰਕੇ ਆਪਣੀ ਉਮਰ ਬੇਅਰਥ ਗਵਾ ਲਈ ਹੈ । ਗੁਰੂ ਨਾਨਕ ਜੀ ਅਰਦਾਸ ਕਰਦੇ ਹਨ ਕਿ ਹੇ ਪਰਮਾਤਮਾਂ ਇਹ ਪ੍ਰਾਣੀ ਤਾਂ ਛਿਨ ਛਿਨ ਭੁਲਣਹਾਰ ਹੈ ! ਤੁਸੀਂ ਆਪਣੇ ਬਿਰਦ ਦੀ ਪੈਜ ਰਖੋ ।

ਸੋਰਠਿ ਮਹਲਾ ੯

ਜੋ ਨਰੁ ਦੁਖ ਮੈ ਦੁਖੁ ਨਹੀ ਮਾਨੈ ॥
ਸੁਖ ਸਨੇਹੁ ਅਰੁ ਭੈ ਨਹੀ ਜਾਕੈ
ਕੰਚਨ ਮਾਟੀ ਮਾਨੈ ॥ ਰਹਾਉ ॥
ਨਹ ਨਿੰਦਿਆ ਨਹ ਉਸਤਤਿ ਜਾਕੈ
ਲੋਭੁ ਮੋਹੁ ਅਭਿਮਾਨਾ ॥
ਹਰਖ ੋਗ ਤੇ ਰਹੈ ਨਿਆਰਉ
ਨਾਹਿ ਮਾਨ ਅਪਮਾਨਾ ॥ ੧ ॥

ਆਸਾ ਮਨਸਾ ਸਗਲ ਤਿਆਗੈ
ਜਗ ਤੇ ਰਹੈ ਨਿਰਾਸਾ ॥
ਕਾਮ ਕ੍ਰੋਧੁ ਜਿਹ ਪਰਸੈ ਨਾਹਨਿ
ਤਿਹ ਘਟਿ ਬ੍ਰਹਮੁ ਨਿਵਾਸਾ ॥ ੨ ॥
ਗੁਰ ਕਿਰਪਾ ਜਿਹ ਨਰ ਕਉ ਕੀਨੀ
ਤਿਹ ਇਹ ਜੁਗਤਿ ਪਛਾਨੀ ॥
ਨਾਨਕ ਲੀਨ ਭਇਓ ਗੋਬਿੰਦ ਸਿਉ
ਜਿਉ ਪਾਨੀ ਸੰਗਿ ਪਾਨੀ ॥ ੩ ॥ ੧੧ ॥

**ਅਰਥ :**



ਜੋ ਮਾਨਵ ਦੁੱਖ ਵਿਚ ਦੁਖੀ ਨਹੀਂ ਹੁੰਦਾ ਤੇ ਜਿਸ ਨੂੰ ਸੁਖ ਤੇ ਸਨੇਹ ਨਾਲ ਕੋਈ ਲਗਾਓ ਨਹੀਂ ! ਜੋ ਨਿੱਡਰ ਹੈ ! ਤੇ ਜਿਸ ਦੀ ਨਿਗਾਹ ਵਿਚ ਮਿਟੀ ਤੇ ਸੋਨਾ ਬਰਾਬਰ ਹਨ ।

ਜਿਸ ਦੇ ਮਨ ਵਿਚ ਨਾ ਕਿਸੇ ਦੀ ਨਿੰਦਿਆ ਹੈ ਨਾ ਉਸਤਤੀ ਹੈ ! ਨਾ ਲੋਭ ਹੈ ਨਾ ਮੋਹ ਹੈ ਨਾ ਅਹੰਕਾਰ ਹੈ। ਜੋ ਖੁਸ਼ੀ ਗਮੀ ਤੋਂ ਨਿਰਲੇਪ ਰਹਿੰਦਾ ਹੈ, ਜੋ ਆਦਰ ਤੇ ਨਿਰਾਦਰ ਤੋਂ ਉਪਰ ਉਠ ਚੁੱਕਾ ਹੈ । ਜਿਸ ਨੇ ਸਾਰੀਆਂ ਆਸ਼ਾਵਾਂ ਤੇ ਮਨੋਕਾਮਨਾਂ ਦਾ ਤਿਆਗ ਕਰ ਦਿਤਾ ਹੈ ਤੇ ਉਹ ਦੁਨਿਆਵੀ ਪਦਾਰਥਾਂ ਵਲੋਂ ਨਿਰਾਸ਼ ਹੋ ਗਿਆ ਹੈ । ਜਿਸ ਨੂੰ ਕਾਮ ਕ੍ਰੋਧ ਆਦਿ ਵਿਕਾਰ ਛੂਹ ਨਹੀਂ ਸਕਦੇ । ਅਜਿਹੇ ਵਿਅਕਤੀ ਦੇ ਮਨ ਵਿਚ ਬ੍ਰਹਮ ਸਰੂਪ ਪਰਮਾਤਮਾਂ ਦਾ ਨਿਵਾਂਸ ਹੈ ।

ਪਰ ਜਿਸ ਜੀਵ ਤੇ ਗਰੂ ਨੇ ਆਪਣੀ ਪੂਰਨ ਕਿਰਪਾ ਕੀਤੀ ਹੋਵੇ । ਉਹ ਹੀ ਇਸ ਜੁਗਤੀ ਨੂੰ ਸਮਝ ਸਕਦਾ ਹੈ । ਅਜਿਹੀ ਮਨੋ ਦਸ਼ਾ ਵਾਲਾ ਵਿਅਕਤੀ ਗੁਰੂ ਜੀ ਦੱਸਦੇ ਹਨ, ਪਰਮਾਤਮਾਂ ਵਿਚ ਇਉਂ ਲੀਨ ਹੋ ਜਾਂਦਾ ਹੈ । ਸਮਾ ਜਾਂਦਾ ਹੈ । ਮਿਲ ਜਾਂਦਾ ਹੈ ਜਿਵੇਂ ਪਾਣੀ ਵਿਚ ਪਾਣੀ ਮਿਲਕੇ ਅਭੇਦ ਹੋ ਜਾਂਦਾ ਹੈ ।

ਸੋਰਠਿ ਮਹਲਾ ੯

ਪ੍ਰੀਤਮ ਜਾਨਿ ਲੇਹੁ ਮਨ ਮਾਹੀ ॥
ਅਪਨੇ ਸੁਖ ਸਿਉ ਹੀ ਜਗੁ ਫਾਂਧਿਓ
ਕੋ ਕਾਹੂ ਕੋ ਨਾਹੀ ॥ ਰਹਾਉ ॥
ਸੁਖ ਕੈ ਆਨਿ ਬਹੁਤੁ ਮਿਲਿ ਬੈਠਤ
ਰਹਤ ਚਹੂ ਦਿਸਿ ਘੇਰੈ ॥
ਬਿਪਤਿ ਪਰੀ ਸਭ ਹੀ ਸੰਗੁ ਛਾਡਿਤ
ਕੋਊ ਨ ਆਵਤ ਨੇਰੈ ॥ ੧ ॥
ਘਰ ਕੀ ਨਾਰਿ ਬਹੁਤੁ ਹਿਤੁ ਜਾ ਸਿਉ
ਸਦਾ ਰਹਤ ਸੰਗ ਲਾਗੀ ॥
ਜਬ ਹੀ ਹੰਸ ਤਜੀ ਇਹ ਕਾਇਆ
ਪ੍ਰੇਤ ਪ੍ਰੇਤ ਕਰਿ ਭਾਗੀ ॥ ੨ ॥
ਇਹ ਬਿਧਿ ਕੋ ਬਿਉਹਾਰੁ ਬਨਿਓ ਹੈ
ਜਾ ਸਿਉ ਨੇਹੁ ਲਗਾਇਓ ॥
ਅੰਤ ਬਾਰ ਨਾਨਕ ਬਿਨੁ ਹਰਿ ਜੀ
ਕੋਊ ਕਮਿ ਨ ਆਇਓ ॥ ੩ ॥ ੧੨ ॥

**ਅਰਥ :**

ਹੇ ਪਿਆਰੇ ਮਿਤ੍ਰ ਇਹ ਗਲ ਆਪਣੇ ਮਨ ਵਿਚ ਚੰਗੀ ਤਰ੍ਹਾਂ ਸਮਝ ਲਓ ਕਿ ਸਾਰਾ ਜਗਤ ਆਪਣੇ ਸੁਖਾਂ ਕਰਕੇ ਹੀ ਇਕ ਦੂਸਰੇ ਨਾਲ ਬੱਝਾ ਹੋਇਆ ਹੈ। ਵੈਸੇ ਕੋਈ ਕਿਸੇ ਦਾ ਨਹੀਂ ਹੈ।

ਜਦੋਂ ਸੁੱਖ ਹੁੰਦਾ ਹੈ ਤਾਂ ਸਾਰੇ ਲੋਕ ਚਾਰੇ ਪਾਸੇ ਆ ਕੇ ਘੇਰੀ ਬੈਠੇ ਰਹਿੰਦੇ ਹਨ ਪਰ ਜਦੋਂ ਬਿਪਤਾ ਆ ਜਾਂਦੀ ਹੈ ਤਾਂ ਸਾਰੇ ਸਾਥ ਛੱਡਕੇ ਨੱਠ ਜਾਂਦੇ ਹਨ ਤੇ

ਕੋਈ ਵੀ ਨੇੜੇ ਨਹੀਂ ਆਉਂਦਾ।

ਪਤਨੀ ਜਿਸ ਨਾਲ ਅੰਤਾਂ ਦਾ ਪਿਆਰ ਹੁੰਦਾ ਹੈ ਤੇ ਜੋ ਹਮੇਸ਼ਾ ਕਾਮ ਵੱਸ ਆਪਣੇ ਪਤੀ ਦੇ ਨਾਲ ਜੁੜੀ ਰਹਿੰਦੀ ਹੈ ਪਰ ਜਦੋਂ ਆਦਮੀ ਦੇ ਸਰੀਰ ਨੂੰ ਆਤਮਾ ਛੱਡ ਕੇ ਉਡਾਰੀ ਮਾਰ ਜਾਂਦੀ ਹੈ ਤਾਂ ਇਹ ਵੀ ਪ੍ਰੇਤ ਪ੍ਰੇਤ ਕਰਕੇ ਪਰੇ ਨੱਠ ਜਾਂਦੀ ਹੈ।

ਇਹ ਦੁਨੀਆਂ ਦਾ ਵਿਹਾਰ ਹੀ ਅਜਿਹਾ ਹੈ ਕਿ ਜਿਸ ਨਾਲ ਵੀ ਨੇਹ ਲਾਓ ਸਾਥ ਛੱਡ ਜਾਂਦਾ ਹੈ। ਤੇ ਅੰਤ ਸਮੇਂ ਗੁਰੂ ਨਾਨਕ ਜੀ ਆਖਦੇ ਹਨ ਸਿਵਾਏ ਪਰਮਾਤਮਾਂ ਦੇ ਕੋਈ ਵੀ ਕੰਮ ਨਹੀਂ ਆਉਂਦਾ।

### ਧਨਾਸਰੀ ਮਹਲਾ ੯

ਕਾਹੇ ਰੇ ਬਨ ਖੋਜਨ ਜਾਈ ॥
ਸਰਬ ਨਿਵਾਸੀ ਸਦਾ ਅਲੇਪਾ
ਤੋਹੀ ਸੰਗਿ ਸਮਾਈ ॥ ਰਹਾਉ ॥
ਪੁਹਪ ਮਧਿ ਜਿਉ ਬਾਸੁ ਬਸਤੁ ਹੈ
ਮੁਕਰ ਮਾਹਿ ਜੈਸੇ ਛਾਈ ॥
ਤੈਸੇ ਹੀ ਹਰਿ ਬਸੇ ਨਿਰੰਤਰਿ
ਘਟ ਹੀ ਖੋਜਹੁ ਭਾਈ ॥ ੧ ॥
ਬਾਹਰ ਭੀਤਰਿ ਏਕੋ ਜਾਨਹੁ
ਇਹ ਗੁਰ ਗਿਆਨੁ ਬਤਾਈ ॥
ਜਨ ਨਾਨਕ ਬਿਨੁ ਆਪਾ ਚੀਨੈ
ਮਿਟੈ ਨ ਭ੍ਰਮ ਕੀ ਕਾਈ ॥ ੨ ॥ ੧ ॥

**ਅਰਥ :**

ਹੇ ਪ੍ਰਾਣੀ ਤੂੰ ਪਰਮਾਤਮਾਂ ਦੀ ਭਾਲ ਕਰਨ ਲਈ ਜੰਗਲਾਂ ਨੂੰ ਕਿਉਂ ਜਾਂਦਾ ਹੈਂ। ਉਹ ਤਾਂ ਸਰਵ ਵਿਆਪਕ ਹੈ ਪਰ ਸਾਰਿਆਂ ਤੋਂ ਨਿਰਲੇਪ। ਉਹ ਤਾਂ

ਸਜਣਾਂ ਤੇਰੇ ਨਾਲ ਵਸਦਾ ਹੈ।

ਜਿਵੇਂ ਫੁੱਲ ਵਿਚ ਖੁਸ਼ਬੂ ਹੁੰਦੀ ਹੈ ਤੇ ਸ਼ੀਸ਼ੇ ਵਿਚ ਬਿੰਬ ਹੁੰਦਾ ਹੈ, ਇਸੇ ਤਰ੍ਹਾਂ ਹੀ ਉਹ ਪਰਮਾਤਮਾਂ ਤੇਰੇ ਅੰਦਰ ਵੱਸ ਰਿਹਾ ਹੈ। ਇਸ ਲਈ ਉਸ ਨੂੰ ਆਪਣੇ ਅੰਦਰੋਂ ਲੱਭੋ।

ਗੁਰੂ ਜੀ ਨੇ ਇਹ ਸੋਝੀ ਕਰਵਾ ਦਿਤੀ ਹੈ ਕਿ ਪਰਮਾਤਮਾਂ ਅੰਦਰ ਤੇ ਬਾਹਰ ਵੱਸਦਾ ਹੈ। ਗੁਰੂ ਨਾਨਕ ਜੀ ਆਖਦੇ ਹਨ ਕਿ ਇਹ ਭਰਮ ਦੀ ਮੈਲ ਉਨਾ ਚਿਰ ਦੂਰ ਨਹੀਂ ਹੋ ਸਕਦੀ ਜਿਨਾਂ ਚਿਰ ਤੂੰ ਆਪਣੇ ਆਪੇ ਨੂੰ ਖੋਜਦਾ ਨਹੀਂ।

### ਧਨਾਸਰੀ ਮਹਲਾ ੯

ਸਾਧੋ ਇਹੁ ਜਗੁ ਭਰਮ ਭੁਲਾਨਾ ॥
ਰਾਮ ਨਾਮ ਕਾ ਸਿਮਰਨੁ ਛੋਡਿਆ
ਮਾਇਆ ਹਾਥਿ ਬਿਕਾਨਾ ॥ ਰਹਾਉ ॥
ਮਾਤ ਪਿਤਾ ਭਾਈ ਸੁਤ ਬਨਿਤਾ
ਤਾ ਕੈ ਰਸਿ ਲਪਟਾਨਾ ॥
ਜੋਬਨੁ ਧਨੁ ਪ੍ਰਭਤਾ ਕੈ ਮਦ ਮੈ
ਅਹਿਨਿਸਿ ਰਹੈ ਦਿਵਾਨਾ ॥ ੧ ॥
ਦੀਨ ਦਇਆਲ ਸਦਾ ਦੁਖ ਭੰਜਨ
ਤਾ ਸਿਉ ਮਨੁ ਨ ਲਗਾਨਾ ॥
ਜਨ ਨਾਨਕ ਕੋਟਨ ਮੈ ਕਿਨਹੂ
ਗੁਰਮੁਖਿ ਹੋਇ ਪਛਾਨਾ ॥ ੨ ॥ ੨ ॥

**ਅਰਥ :**

ਹੇ ਸੰਤ ਜਨੋ ਇਹ ਜਗਤ ਮਾਇਆ ਵੱਸ ਪਿਆ ਹੋਇਆ ਭਰਮ ਰਿਹਾ ਹੈ। ਰਾਮ ਨਾਮ ਦਾ ਸਿਮਰਨ ਛੱਡ ਕੇ ਪਦਾਰਥਿਕ ਸੁੱਖਾਂ ਵਿਚ ਗਲ਼ਤਾਨ ਹੈ।

ਇਹ ਪ੍ਰਾਣੀ ਮਾਤਾ, ਪਿਤਾ, ਭਾਈ, ਪੁਤ੍ਰ, ਇਸਤ੍ਰੀ ਆਦਿ ਦੇ ਸਵਾਦ ਵਿਚ ਖਚਿਤ ਹੈ । ਇਹ ਜਵਾਨੀ ਸੁਹੱਪਣ, ਪੈਸੇ ਤੇ ਪ੍ਰਤਿਭਾ ਦੇ ਨਸ਼ੇ ਵਿਚ ਦਿਨ ਰਾਤ ਕਮਲਾ ਹੋਇਆ ਫਿਰਦਾ ਹੈ ।

ਉਹ ਪਰਮਾਤਮਾਂ ਜੋ ਦੀਨ ਦਇਆਲ ਤੇ ਸਾਰੇ ਦੁੱਖਾਂ ਦਾ ਨਾਸ਼ ਕਰਨ ਵਾਲਾ ਹੈ ਉਸ ਨਾਲ ਪਿਆਰ ਨਹੀਂ ਪਾਉਂਦਾ । ਗੁਰੂ ਨਾਨਕ ਜੀ ਦੱਸਦੇ ਹਨ ਕਿ ਕਰੋੜਾਂ ਵਿਚ ਕੋਈ ਇਕ ਅੱਧ ਹੀ ਅਜਿਹਾ ਪ੍ਰਾਣੀ ਹੋਵੇ ਜੋ ਗੁਰਮਤ ਦੇ ਮਾਰਗ ਤੇ ਚੱਲ ਕੇ ਪਰਮਾਤਮਾਂ ਨੂੰ ਪਛਾਣਦਾ ਹੈ ।

### ਧਨਾਸਰੀ ਮਹਲਾ ੯

ਤਿਹ ਜੋਗੀ ਕਉ ਜੁਗਤਿ ਨ ਜਾਨਉ ॥
ਲੋਭ ਮੋਹ ਮਾਇਆ ਮਮਤਾ ਫੁਨਿ
ਜਿਹ ਘਟਿ ਮਾਹਿ ਪਛਾਨ ॥ ਰਹਾਉ ॥
ਪਰ ਨਿੰਦਾ ਉਸਤਤਿ ਨਹ ਜਾਕੈ
ਕੰਚਨ ਲੋਹ ਸਮਾਨੋ ॥
ਹਰਖ ਸੋਗ ਤੇ ਰਹੈ ਅਤੀਤਾ
ਜੋਗੀ ਤਾਹਿ ਬਖਾਨੋ ॥ ੧ ॥
ਚੰਚਲ ਮਨ ਦਹਦਿਸ ਕਉ ਧਾਵਤ
ਅਚਲ ਜਾਹਿ ਠਹਰਾਨੋ ॥
ਕਹੁ ਨਾਨਕ ਇਹ ਬਿਧਿ ਕੋ ਜੋ ਨਰੁ
ਮੁਕਤਿ ਤਾਹਿ ਤੁਮ ਮਾਨੋ ॥ ੨ ॥ ੩ ॥

**ਅਰਥ :**

ਉਸ ਜੋਗੀ ਨੂੰ ਪਰਮਾਤਮਾਂ ਨਾਲ ਜੁੜਿਆ ਹੋਇਆ ਨਾ ਸਮਝੋ ਜਿਸ ਦੇ ਮਨ ਵਿਚ ਲੋਭ ਮੋਹ ਤੇ ਮਾਇਆ ਆਦਿ ਲਈ ਪਿਆਰ ਹੈ ਖਿਚ ਹੈ ।

ਜੋ ਪਰਾਈ ਨਿੰਦਾ ਨਹੀਂ ਕਰਦਾ । ਕਿਸੇ ਦੀ ਉਸਤਤ ਨਹੀਂ ਕਰਦਾ ।

ਜਿਸ ਲਈ ਸੋਨਾ ਲੋਹਾ ਬਰਾਬਰ ਹਨ। ਜੋ ਖੁਸ਼ੀ ਗਮੀ ਤੋਂ ਨਿਰਲੇਪ ਰਹਿੰਦਾ ਹੈ। ਉਹ ਅਸਲ ਵਿਚ ਜੋਗੀ ਹੈ।

ਜੋ ਆਪਣੇ ਚੰਚਲ ਚਪਲ ਮਨ ਨੂੰ ਜੋ ਦਸਾ ਦਿਸ਼ਾਵਾਂ ਵੱਲ ਭੱਜਦਾ ਹੈ ਰੋਕ ਕੇ ਟਿਕਾ ਲੈਂਦਾ ਹੈ। ਗੁਰੂ ਨਾਨਕ ਜੀ ਆਖਦੇ ਹਨ ਇਸ ਪ੍ਰਕਾਰ ਦੇ ਆਦਮੀ ਨੂੰ ਤੁਸੀਂ ਮੁਕਤ ਮੰਨ ਲਓ। ਭਾਵ ਅਜਿਹਾ ਜੋਗੀ ਮੁਕਤੀ ਪ੍ਰਾਪਤ ਕਰ ਚੁੱਕਾ ਹੁੰਦਾ ਹੈ।

**ਧਨਾਸਰੀ ਮਹਲਾ ੯**

ਅਬ ਮੈ ਕਉਨੁ ਉਪਾਉ ਕਰਉ ॥
ਜਿਹ ਬਿਧਿ ਮਨ ਕੋ ਸੰਸਾ ਚੂਕੈ
ਭਉ ਨਿਧਿ ਪਾਰਿ ਪਾਰਉ ॥ ਰਹਾਉ ॥
ਜਨਮੁ ਪਾਇ ਕਛੁ ਭਲੋ ਨ ਕੀਨੋ
ਤਾ ਤੇ ਅਧਕ ਡਰਉ ॥
ਮਨ ਬਚਨ ਕ੍ਰਮ ਹਰਿ ਗੁਨ ਨਹੀ ਗਾਏ
ਯਹ ਜੀਅ ਸੋਚ ਧਰਉ ॥ ੧ ॥
ਗੁਰਮਤਿ ਸੁਨਿ ਕਛੁ ਗਿਆਨੁ ਨ ਉਪਜਿਓ
ਪਸੁ ਜਿਉ ਉਦਰੁ ਭਰਉ ॥
ਕਹੁ ਨਾਨਕ ਪ੍ਰਭੁ ਬਿਰਦੁ ਪਛਾਨਉ
ਤਬ ਹਉ ਪਤਤ ਤਰਉ ॥ ੨ ॥ ੪ ॥

**ਅਰਥ :**

ਮੈਂ ਹੁਣ ਕੀ ਉਪਾ ਕਰਾਂ ਜਿਸ ਨਾਲ ਮੇਰੇ ਮਨ ਵਿਚ ਭਰਮ ਖਤਮ ਹੋ ਜਾਵੇ ਤੇ ਮੈਂ ਭਵ ਸਾਗਰ ਤੋਂ ਪਾਰ ਹੋ ਜਾਵਾਂ ?

ਮੈਂ ਮਨੁਖ ਜਨਮ ਪ੍ਰਾਪਤ ਕਰਕੇ ਕੋਈ ਭਲਾ ਨਹੀਂ ਕੀਤਾ ਜਿਸ ਕਾਰਨ ਮੈਂ ਬਹੁਤ ਹੀ ਡਰ ਰਿਹਾ ਹਾਂ। ਮੈਂ ਮਨ ਕਰਕੇ ਬਾਣੀ ਕਰ ਕੇ ਤੇ ਕੰਮਾਂ ਰਾਹੀਂ

ਪਰਮਾਤਮਾਂ ਦੇ ਗੁਣ ਨਹੀਂ ਗਾਏ । ਇਸ ਗਲ ਦੀ ਚਿੰਤਾ ਮੇਰੇ ਮਨ ਵਿਚ ਵਸ ਰਹੀ ਹੈ ।

ਮੈਂ ਗੁਰੂ ਜਨਾਂ ਦੇ ਉਪਦੇਸ਼ ਸੁਣੇ ਹਨ ਪਰ ਮੇਰੇ ਅੰਦਰ ਗਿਆਨ ਦਾ ਪ੍ਰਕਾਸ਼ ਨਹੀਂ ਹੋਇਆ । ਮੈਂ ਪਸ਼ੂ ਵਾਂਗੂ ਪੇਟ ਭਰ ਕੇ ਜੀਵਨ ਬਤੀਤ ਕਰ ਰਿਹਾ ਹਾਂ । ਗੁਰੂ ਨਾਨਕ ਜੀ ਅਰਦਾਸ ਕਰਦੇ ਹਨ ਕਿ ਹੇ ਪਰਮਾਤਮਾਂ ਜੀ ਤੁਸੀਂ ਆਪਣਾ ਬਿਰਦ ਪਛਾਣੋਂ ਤਾਂ ਹੀ ਮੇਰੇ ਵਰਗੇ ਪਾਪੀ ਦਾ ਪਾਰ ਉਤਾਰਾ ਹੋ ਸਕਦਾ ਹੈ ।

**ਜੈਤਸਰੀ ਮਹਲਾ ੯**

ਭੂਲਿਓ ਮਨ ਮਾਇਆ ਉਰਝਾਇਓ ॥
ਜੋ ਜੋ ਕਰਮ ਕੀਏ ਲਾਲਚ ਲਗਿ
ਤਿਹ ਤਿਹ ਆਪੁ ਬੰਧਾਇਓ ॥ਰਹਾਉ॥
ਸਮਝ ਨਾ ਪਰੀ ਬਿਖੈ ਰਸ ਰਚਿਓ
ਜਸੁ ਹਰਿ ਕੋ ਬਿਸਰਾਇਓ ॥
ਸੰਗਿ ਸੁਆਮੀ ਸੋ ਜਾਨਿਓ ਨਾਹਿਨ
ਬਨੁ ਖੋਜਨ ਕਉ ਧਾਇਓ ॥੧॥
ਰਤਨੁ ਰਾਮੁ ਘਟ ਹੀ ਕੇ ਭੀਤਰਿ
ਤਾਕੋ ਗਿਆਨੁ ਨ ਪਾਇਓ ॥
ਜਨ ਨਾਨਕ ਭਗਵੰਤ ਭਜਨ ਬਿਨੁ
ਬਿਰਥਾ ਜਨਮੁ ਗਵਾਇਓ ॥੨॥੧॥

**ਅਰਥ**

ਮੇਰਾ ਭੁਲਿਆ ਹੋਇਆ ਮਨ ਮਾਇਆ ਵਿਚ ਉਲਝਿਆ ਹੋਇਆ ਹੈ ਤੇ ਜਿਹੜੇ ਜਿਹੜੇ ਕਰਮ ਲਾਲਚ ਕਰ ਕੇ ਕੀਤੇ ਹਨ ਉਹਨਾਂ ਨਾਲ ਮੈਂ ਆਪਣੇ ਆਪ ਨੂੰ ਹੋਰ ਵੀ ਬੰਧਨ-ਯੁਕਤ ਕਰ ਲਿਆ ਹੈ ।

ਮੈਨੂੰ ਇਸ ਗਲ ਦੀ ਸੋਝੀ ਹੀ ਨਹੀਂ ਹੋਈ ਕਿ ਜਿਹਨਾਂ ਰਸਾਂ ਨੂੰ ਮੈਂ ਲਿਪਟਿਆ ਬੈਠਾ ਹਾਂ ਇਹ ਸਾਰੇ ਅਸਲ ਵਿਚ ਜ਼ਹਿਰ ਹਨ ! ਤੇ ਇਹਨਾਂ ਰਸਾਂ

ਕਸਾਂ ਵਿਚ ਫਸ ਕੇ ਮੈਂ ਪਰਮਾਤਮਾਂ ਦੇ ਜਸ ਨੂੰ ਵਿਸਾਰ ਦਿਤਾ ਹੈ । ਉਸ ਪਰਮਾਤਮਾਂ ਨੂੰ ਜੋ ਮੇਰੇ ਅੰਗ ਸੰਗ ਹੈ ਜਾਨਣ ਦੀ ਥਾਂ ਜੰਗਲਾਂ ਵਿਚ ਖੋਜਣ ਲਈ ਨਿਕਲ ਤੁਰਿਆ ਹਾਂ ।

ਪਰਮਾਤਮਾਂ ਦਾ ਰਤਨ-ਨਾਮ ਜੋ ਮੇਰੇ ਹਿਰਦੇ ਵਿਚ ਹੈ ਉਸ ਦੀ ਮੈਨੂੰ ਸੋਝੀ ਨਹੀਂ ਹੋਈ । ਗੁਰੂ ਨਾਨਕ ਜੀ ਆਖਦੇ ਹਨ ਕਿ ਪਰਮਾਤਮਾਂ ਦੇ ਭਜਨ ਬਿਨਾਂ ਸਾਰਾ ਜਨਮ ਹੀ ਬੇਅਰਥ ਗਵਾ ਲਿਆ ਹੈ ।

## ਜੈਤਸਰੀ ਮਹਲਾ ੯

ਹਰਿ ਜੂ ਰਾਖਿ ਲੇਹੁ ਪਤਿ ਮੇਰੀ ॥
ਜਮ ਕੋ ਤ੍ਰਾਸ ਭਇਓ ਉਰ ਅੰਤਰਿ
ਸਰਨਿ ਗਹੀ ਕਿਰਪਾ ਨਿਧਿ ਤੇਰੀ ॥ਰਹਾਉ॥
ਮਹਾ ਪਤਿਤ ਮੁਗਧ ਲੋਭੀ ਫੁਨਿ
ਕਰਤ ਪਾਪ ਅਬ ਹਾਰਾ ॥
ਭੈ ਮਰਬੇ ਕੋ ਬਿਸਰਤ ਨਾਹਿਨ
ਤਿਹ ਚਿੰਤਾ ਤਨੁ ਜਾਰਾ ॥੧॥
ਕੀਏ ਉਪਾਵ ਮੁਕਤਿ ਕੇ ਕਾਰਨਿ
ਦਹਦਿਸਿ ਕਉ ਉਠਿ ਧਾਇਆ ॥
ਘਟ ਹੀ ਭੀਤਰਿ ਬਸੈ ਨਿਰੰਜਨੁ
ਤਾ ਕੋ ਮਰਮੁ ਨ ਪਾਇਆ ॥੨॥
ਨਾਹਿਨ ਗੁਨੁ ਨਾਹਿਨ ਕਛੁ ਜਪੁ ਤਪੁ
ਕਉਨੁ ਕਰਮੁ ਅਬ ਕੀਜੈ ॥
ਨਾਨਕ ਹਾਰਿ ਪਰਿਓ ਸਰਨਾਗਤਿ
ਅਭੈ ਦਾਨੁ ਪ੍ਰਭ ਦੀਜੈ ॥੩॥੨॥

ਅਰਥ :

ਹੇ ਪਰਮਾਤਮਾਂ ਜੀ ਮੇਰੀ ਇਜ਼ਤ ਰਖ ਲਓ । ਮੇਰੇ ਮਨ ਵਿਚ ਜਮਾਂ ਦੇ ਡਰ ਨੇ ਵਾਸਾ ਕਰ ਲਿਆ ਹੈ । ਇਸ ਲਈ ਕਿਰਪਾ ਦੇ ਖਜ਼ਾਨੇ ਵਾਹਿਗੁਰੂ ਜੀ ਮੈਂ ਆਪ ਦੀ ਸ਼ਰਨ ਵਿਚ ਆਇਆ ਹਾਂ ।

ਮੈਂ ਮਹਾਪਾਪੀ ਹਾਂ ਮੂਰਖ ਹਾਂ ਲੋਭੀ ਹਾਂ ! ਤੇ ਪਾਪਾਂ ਕਰਕੇ ਹੁਣ ਥੱਕ ਗਿਆ ਹਾਂ । ਮੈਨੂੰ ਮੌਤ ਦਾ ਡਰ ਭੁਲਦਾ ਨਹੀਂ ਜਿਸ ਕਰਕੇ ਚਿੰਤਾ ਦੀ ਚਿਖਾ ਨੇ ਮੇਰਾ ਤਨ ਜਾਲ ਦਿੰਤਾ ਹੈ ।

ਮੈਂ ਮੁਕਤੀ ਦੇ ਕਈ ਉਪਾ ਕੀਤੇ ਤੇ ਦਸਾਂ-ਦਿਸ਼ਾਵਾਂ ਵੱਲ ਨੱਠ-ਭੱਜ ਕੀਤੀ । ਪਰ ਜੋ ਪਰਮਾਤਮਾਂ ਮੇਰੇ ਅੰਦਰ ਵਸਦਾ ਹੈ ਉਸ ਦਾ ਭੇਦ ਨਾ ਪਾਇਆ ।

ਨਾ ਮੇਰੇ ਵਿਚ ਕੋਈ ਗੁਣ ਹੈ ਨਾ ਮੈਂ ਕੋਈ ਜਪ ਤਪ ਕੀਤੇ ਹਨ । ਦੱਸੋ ਵਾਹਿਗੁਰੂ ਜੀ ਹੁਣ ਕਿਹੜੇ ਕਰਮ ਕਰਾਂ ? ਗੁਰੂ ਨਾਨਕ ਜੀ ਆਖਦੇ ਹਨ ਕਿ ਮੈਂ ਹਾਰ ਹੰਭ ਕੇ ਆਪ ਜੀ ਦੀ ਸਰਨ ਵਿਚ ਆ ਗਿਆ ਹਾਂ ਕਿਰਪਾ ਕਰਕੇ ਮੈਨੂੰ ਨਿਰਭੈਤਾ ਦਾ ਦਾਨ ਬਖਸ਼ੋ ।



**ਜੈਤਸਰੀ ਮਹਲਾ ੯**

ਮਨ ਰੇ ਸਾਚਾ ਗਹੋ ਬਿਚਾਰਾ ॥
ਰਾਮ ਨਾਮ ਬਿਨ ਮਿਥਿਆ ਮਾਨੋ
ਸਗਰੋ ਇਹੁ ਸੰਸਾਰਾ ॥ਰਹਾਉ॥
ਜਾ ਕਉ ਜੋਗੀ ਖੋਜਤ ਹਾਰੇ
ਪਾਇਓ ਨਾਹਿ ਤਿਹ ਪਾਰਾ ॥
ਸੋ ਸੁਆਮੀ ਤੁਮ ਨਿਕਟਿ ਪਛਾਨੋ
ਰੂਪ ਰੇਖ ਤੇ ਨਿਆਰਾ ॥੧॥
ਪਾਵਨ ਨਾਮੁ ਜਗਤ ਮੈ ਹਰਿ ਕੋ
ਕਬਹੂ ਨਾਹਿ ਸੰਭਾਰਾ ॥

ਨਾਨਕ ਸਰਨਿ ਪਰਿਓ ਜਗ ਬੰਦਨ
ਰਾਖਹੁ ਬਿਰਦੁ ਤੁਹਾਰਾ ॥੨॥੩॥

**ਅਰਥ :**

ਹੇ ਮਨ ਸਚੇ ਵਿਚਾਰ ਨੂੰ ਧਾਰਨ ਕਰੋ ਕਿ ਰਾਮ ਦੇ ਨਾਮ ਬਿਨਾਂ ਬਾਕੀ ਸਭ ਸੰਸਾਰ ਝੂਠਾ ਹੈ ਮਿਥਿਆ ਹੈ ।

ਜਿਸ ਪਰਮਾਤਮਾਂ ਨੂੰ ਜੋਗੀ ਖੋਜਦੇ ਖੋਜਦੇ ਹਾਰ ਹੰਭ ਗਏ ਹਨ ਉਸ ਦਾ ਅੰਤ ਨਹੀਂ ਪਾਇਆ ਜਾ ਸਕਿਆ । ਉਸ ਪਰਮਾਤਮਾਂ ਨੂੰ ਤੁਸੀਂ ਆਪਣੇ ਨਿਕਟ ਜਾਣੋ ਜੋ ਰੂਪ ਤੇ ਚਕਰ-ਚਿਹਨ ਤੋ ਰਹਿਤ ਹੈ ।

ਪਰਮਾਤਮਾਂ ਦਾ ਨਾਮ, ਜੋ ਇਸ ਜਗਤ ਵਿਚ ਪਵਿਤ੍ਰ ਹੈ, ਕਦੇ ਵੀ ਮੈਂ ਉਸ ਨੂੰ ਚਿਤਵਿਆ ਨਹੀਂ । ਗੁਰੂ ਨਾਨਕ ਜੀ ਆਖਦੇ ਹਨ ਕਿ ਮੈਂ ਆਪ ਦੀ ਸ਼ਰਨ ਵਿਚ ਆ ਗਿਆ ਹਾਂ । ਮੇਰੀ ਰਖਿਆ ਕਰੋ ।

**ਟੋਡੀ ਮਹਲਾ ੯**



ਕਹਉ ਕਹਾ ਅਪਨੀ ਅਧਮਾਈ॥
ਉਰਝਿਓ ਕਨਕ ਕਾਮਨੀ ਕੇ ਰਸ
ਨਹ ਕੀਰਤਿ ਪ੍ਰਭ ਗਾਈ ॥ਰਹਾਉ॥
ਜਗ ਝੂਠੇ ਕਉ ਸਾਚੁ ਜਾਨਿ ਕੈ
ਤਾ ਸਿਉ ਰੁਚ ਉਪਜਾਈ ॥
ਦੀਨ ਬੰਧ ਸਿਮਰਿਓ ਨਹੀਂ ਕਬਹੂ
ਹੋਤ ਜੁ ਸੰਗਿ ਸਹਾਈ ॥੧॥
ਮਗਨ ਰਹਿਓ ਮਾਇਆ ਮੈ ਨਿਸ ਦਿਨਿ
ਛੁਟੀ ਨ ਮਨ ਕੀ ਕਾਈ ॥
ਕਹਿ ਨਾਨਕ ਅਬ ਨਾਹਿ ਅਨਤ ਗਤਿ
ਬਿਨ ਹਰਿ ਕੀ ਸਰਨਾਈ ॥੨॥੧॥

ਅਰਥ :

ਮੈਂ ਆਪਣੀ ਨੀਚਤਾ ਬਾਰੇ ਕਿਥੋਂ ਤਕ ਬਿਆਨ ਕਰਾਂ ? ਮੈਂ ਸੋਨੇ ਤੇ ਇਸਤ੍ਰੀ ਦੇ ਰਸ ਵਿਚ ਉਲਝਿਆ ਹੋਇਆ ਹਾਂ ਤੇ ਪਰਮਾਤਮਾਂ ਦੀ ਕੀਰਤੀ ਨਹੀਂ ਕਰਦਾ ।

ਮੈਂ ਇਸ ਝੂਠੇ ਜਗਤ ਨੂੰ ਸੱਚਾ ਮੰਨਿਆ ਤੇ ਉਸ ਨਾਲ ਮੋਹ ਪਾ ਲਿਆ । ਪਰ ਜੋ ਪਰਮਾਤਮਾਂ ਦੇ ਨਾਂ ਦਾ ਬੰਧੂ (ਮਿਤ੍ਰ) ਹੈ ਉਸ ਦਾ ਸਿਮਰਨ ਨਹੀਂ ਕੀਤਾ ਜੋ ਔਖੇ ਸਮੇਂ ਸੰਗੀ ਬਣ ਕੇ ਸਹਾਇਤਾ ਕਰਦਾ ਹੈ ।

ਮੈਂ ਦਿਨ ਰਾਤ ਮਾਇਆ ਵਿਚ ਮਗਨ ਰਿਹਾ ਹਾਂ ਤੇ ਅਜੇ ਵੀ ਮੇਰੇ ਮਨ ਦੀ ਮੈਲ ਨਹੀਂ ਗਈ । ਗੁਰੂ ਨਾਨਕ ਜੀ ਆਖਦੇ ਹਨ ਕਿ ਹੁਣ ਪਰਮਾਤਮਾਂ ਦੀ ਸ਼ਰਨ ਬਿਨਾਂ ਹੋਰ ਕੋਈ ਟਿਕਾਣਾ ਨਹੀਂ ਹੈ ।

ਤਿਲੰਗ ਮਹਲਾ ੯ ॥ਕਾਫੀ॥

ਚੇਤਨਾ ਹੈ ਤਉ ਚੇਤ ਲੈ
ਨਿਸਿ ਦਿਨਿ ਮੈ ਪ੍ਰਾਨੀ ॥
ਛਿਨੁ ਛਿਨੁ ਅਉਧ ਬਿਹਾਤੁ ਹੈ
ਫੂਟੈ ਘਟ ਜਿਉ ਪਾਨੀ ॥ਰਹਾਉ॥
ਹਰਿ ਗੁਨ ਕਾਹਿ ਨ ਗਾਵਹੀ
ਮੂਰਖ ਅਗਿਆਨਾ ॥
ਝੂਠੈ ਲਾਲਚਿ ਲਾਗਿ ਕੈ
ਨਹਿ ਮਰਨੁ ਪਛਾਨਾ ॥੧॥
ਅਜਹੂ ਕਛੁ ਬਿਗਰਿਓ ਨਹੀ
ਜੋ ਪ੍ਰਭ ਗੁਨ ਗਾਵੈ ॥
ਕਹੁ ਨਾਨਕ ਤਿਹ ਭਜਨ ਤੇ
ਨਿਰਭੈ ਪਦੁ ਪਾਵੈ ॥੨॥੧॥

ਅਰਥ :

ਹੇ ਪ੍ਰਾਣੀ ਹੁਣ ਸਮਾਂ ਹੈ ! ਜੇ ਤੂੰ ਪਰਮਾਤਮਾਂ ਦਾ ਨਾਮ ਜਪਣਾ ਹੈ ਤਾਂ ਦਿਨ ਰਾਤ ਜਪੀ ਜਾਹ । ਕਿਉਂਕਿ ਪਲ ਪਲ ਕਰਕੇ ਤੇਰੀ ਉਮਰ ਇਉਂ ਘਟ ਰਹੀ ਹੈ ਜਿਵੇਂ ਟੁੱਟੇ ਹੋਏ ਘੜੇ ਵਿਚੋਂ ਹੌਲੀ ਹੌਲੀ ਪਾਣੀ ਬਾਹਰ ਨਿਕਲ ਜਾਂਦਾ ਹੈ ।

ਹੇ ਮੂਰਖ ਅਗਿਆਨੀ ਮਨੁਖਾ ਤੂੰ ਪਰਮਾਤਮਾਂ ਦਾ ਨਾਮ ਕਿਉਂ ਨਹੀਂ ਜਪਦਾ । ਇਸ ਦੁਨਿਆਵੀ ਮੋਹ ਮਾਇਆ ਤੇ ਪਦਾਰਥਿਕ ਸੁਹਜ ਸਵਾਦਾਂ ਦੇ ਲਾਲਚ ਵਿਚ ਲਗ ਕੇ ਮਰਨ ਨੂੰ ਮਨੋ ਵਿਸਾਰ ਦਿਤਾ ਹੈ ।

ਪਰ ਅਜੇ ਵੀ ਕੁਝ ਵਿਗੜਿਆ ਨਹੀਂ ਹੈ । ਜੇ ਹੁਣ ਵੀ ਪਰਮਾਤਮਾਂ ਦੇ ਗੁਣ ਗਾਵੇਗਾ, ਗੁਰੂ ਨਾਨਕ ਜੀ ਆਖਦੇ ਹਨ, ਉਹਨੂੰ ਪਰਮਪਦ ਦੀ ਪ੍ਰਾਪਤੀ ਹੋ ਜਾਵੇਗੀ ਭਾਵ ਉਸ ਨੂੰ ਮੁਕਤੀ ਮਿਲ ਜਾਵੇਗੀ ।

**ਤਿਲੰਗ ਮਹਲਾ ੯**

ਜਾਗ ਲੇਹੁ ਰੇ ਮਨਾ ਜਾਗ ਲੇਹੁ
ਕਹਾ ਗਾਫਲ ਸੋਇਆ ॥
ਜੋ ਤਨ ਉਪਜਿਆ ਸੰਗ ਹੀ
ਸੋ ਭੀ ਸੰਗ ਨ ਹੋਇਆ ॥ਰਹਾਉ॥
ਮਾਤ ਪਿਤਾ ਸੁਤ ਬੰਧ ਜਨ
ਹਿਤੁ ਜਾ ਸਿਉ ਕੀਨਾ ॥
ਜੀਉ ਛੂਟਿਓ ਜਬ ਦੇਹ ਤੇ
ਡਾਰਿ ਅਗਨਿ ਮੈ ਦੀਨਾ ॥੧॥
ਜੀਵਤ ਲਉ ਬਿਉਹਾਰੁ ਹੈ
ਜਗ ਕਉ ਤੁਮ ਜਾਨਉ ॥
ਨਾਨਕ ਹਰਿ ਗੁਨ ਗਾਇ ਲੈ
ਸਭ ਸੁਫਨ ਸਮਾਨਉ ॥੨॥੨॥

**ਅਰਥ :**

ਹੇ ਮਨਾਂ ਤੂੰ ਕਿਉਂ ਗਾਫਲ ਹੋਇਆ ਸੁਤਾ ਪਿਆ ਹੈਂ ਜਾਗ ਲੈ ਜਾਗ ਲੈ। (ਮਨ ਸੋਇਆ ਮਾਇਆ ਵਿਸਮਾਦ) ਇਹ ਜੋ ਸਰੀਰ ਤੇਰੇ ਨਾਲ ਜਨਮੀ ਹੈ ਅੰਤ ਸਮੇਂ ਉਹ ਵੀ ਨਾਲ ਨਹੀਂ ਜਾਣੀ।

ਮਾਂ ਪਿਉ ਪੁਤਰ ਤੇ ਸਬੰਧੀਆਂ ਆਦਿ ਨਾਲ ਤੂੰ ਪਿਆਰ ਪਾਇਆ ਹੈ ਪਰ ਜਦੋਂ ਸਰੀਰ ਵਿਚੋਂ ਰੂਹ ਨਿਕਲ ਜਾਵੇਗੀ ਤਾਂ ਉਹ ਪਿਆਰੇ ਸਬੰਧੀ ਤੈਨੂੰ ਅਗਨੀ-ਭੇਟ ਕਰ ਦੇਣਗੇ।

ਇਸ ਜਗਤ ਦਾ ਮਿਲਣ ਵਰਤਣ ਕੰਮ ਕਾਰ ਸਿਰਫ ਜੀਉਂਦਿਆਂ ਨਾਲ ਹੈ, ਗੁਰੂ ਨਾਨਕ ਜੀ ਸਮਝਾਉਂਦੇ ਹਨ ਕਿ ਇਹ ਸਭ ਦਿਸਦਾ ਵਸਦਾ ਸੁਪਨੇ ਵਾਂਗੂ ਹੈ ਇਸ ਲਈ ਪਰਮਾਤਮਾਂ ਦੇ ਗੁਣ ਗਾਓ। (ਭਾਵ ਮੁਕਤੀ ਲਈ ਸਿਰਫ ਪਰਮਾਤਮਾਂ ਦਾ ਨਾਮ ਹੀ ਕੰਮ ਆਵੇਗਾ।)

**ਤਿਲੰਗ ਮਹਲਾ ੯**



ਹਰਿ ਜਸੁ ਰੇ ਮਨਾ ਗਾਇ ਲੈ
ਜੋ ਸੰਗੀ ਹੈ ਤੇਰੋ ॥
ਅਉਸਰੁ ਬੀਤਿਓ ਜਾਤੁ ਹੈ
ਕਹਿਓ ਮਾਨ ਲੈ ਮੇਰੋ ॥ਰਹਾਉ॥
ਸੰਪਤਿ ਰਥ ਧਨ ਰਾਜ ਸਿਉ
ਅਤਿ ਨੇਹੁ ਲਗਾਇਓ ॥
ਕਾਲ ਫਾਸ ਜਬ ਗਲਿ ਪਰਿ
ਸਭ ਭਇਓ ਪਰਾਇਓ ॥
ਜਾਨ ਬੂਝ ਕੈ ਬਾਵਰੇ
ਤੈ ਕਾਜੁ ਬਿਗਾਰਿਓ ॥

ਪਾਪ ਕਰਤ ਸੁਕਚਿਓ ਨਹੀ
ਨਹ ਗਰਬੁ ਨਿਵਾਰਿਓ ॥੨॥
ਜਿਹ ਬਿਧਿ ਗੁਰ ਉਪਦੇਸਿਆਂ
ਸੋ ਸੁਨੁ ਰੇ ਭਾਈ ॥
ਨਾਨਕ ਕਹਤ ਪੁਕਾਰਿ ਕੈ
ਗਹੁ ਪ੍ਰਭ ਸਰਨਾਈ ॥੩॥੩॥

**ਅਰਥ :**

ਹੇ ਮਨਾਂ ਪਰਮਾਤਮਾਂ ਦਾ ਜੱਸ ਗਾ ਲੈ ਜੋ ਲੋਕ ਪਰਲੋਕ ਵਿਚ ਤੇਰਾ ਸੰਗ ਸਹਾਈ ਹੈ। ਇਹ ਉਮਰ ਜਲਦੀ ਜਲਦੀ ਬੀਤਦੀ ਜਾ ਰਹੀ ਹੈ ਇਸ ਲਈ ਤੂੰ ਮੇਰਾ ਆਖਾ ਮੰਨ ਲੈ।

ਸੰਪਤੀ-ਜਾਇਦਾਦ, ਰੱਥ, ਪੈਸਾ, ਰਾਜ ਨਾਲ ਤੈਂ ਅੰਤਾਂ ਦਾ ਪਿਆਰ ਪਾਇਆ ਹੋਇਆ ਹੈ ਪਰ ਜਦੋਂ ਕਾਲ ਨੇ ਆਪਣੀ ਫਾਹੀ ਤੇਰੇ ਗੱਲ ਵਿਚ ਪਾ ਦੇਣੀ ਹੈ ਤਾਂ ਛਿਨ ਵਿਚ ਇਹ ਸਭ ਕੁਝ ਪਰਾਇਆ ਹੋ ਜਾਣਾ ਹੈ।

ਮੂਰਖਾ ਤੂੰ ਜਾਣ ਬੁੱਝ ਕੇ ਆਪਣਾ ਕੰਮ ਵਿਗਾੜ ਲਿਆ ਹੈ। ਨਾ ਤਾਂ ਤੈਂ ਪਾਪ ਕਰਨੋ ਸੰਕੋਚ ਕੀਤਾ ਹੈ ਤੇ ਨਾ ਹੀ ਅਹੰਕਾਰ ਨੂੰ ਛੱਡਿਆ ਹੈ।

ਜਿਸ ਤਰ੍ਹਾਂ ਮੈਨੂੰ ਗੁਰੂ ਜੀ ਨੇ ਉਪਦੇਸ਼ ਦਿਤਾ ਹੈ! ਉਹ ਤੂੰ ਸੁਣ ਲੈ ਮੇਰੀ ਭਾਈ ਜਨਾ। ਗੁਰੂ ਨਾਨਕ ਸਾਹਿਬ ਪੁਕਾਰ ਪੁਕਾਰ ਕੇ ਕਹਿੰਦੇ ਹਨ ਕਿ ਪਰਮਾਤਮਾਂ ਦੀ ਸਰਨ ਵਿਚ ਪੈ ਜਾਓ।

**ਰਾਗ ਬਿਲਾਵਲ ਮਹਲਾ ੯ ॥ਦੁਪਦੇ।**

ਦੁਖ ਹਰਤਾ ਹਰਿ ਨਾਮੁ ਪਛਾਨੋ ॥
ਅਜਾਮਲ ਗਨਕਾ ਜਿਹ ਸਿਮਰਤ
ਮੁਕਤਿ ਭਏ ਜੀਅ ਜਾਨੋ ॥ਰਹਾਉ॥
ਗਜ ਕੀ ਤ੍ਰਾਸ ਮਿਟੀ ਛਿਨਹੂ ਮਹਿ
ਜਬ ਹੀ ਰਾਮ ਬਖਾਨੋ ॥

ਨਾਰਦ ਕਹਤ ਸੁਨਤ ਧ੍ਰੂਅ ਬਾਰਿਕ
ਭਜਨ ਮਾਹਿ ਲਪਟਾਨੋ ॥੧॥
ਅਚਲ ਅਮਰ ਨਿਰਭੈ ਪਦੁ ਪਾਇਓ
ਜਗਤ ਜਾਹਿ ਹੈਰਾਨੋ ॥
ਨਾਨਕ ਕਹਤ ਭਗਤ ਰਛਕ ਹਰਿ
ਨਿਕਟਿ ਤਾਹਿ ਤੁਮ ਮਾਨੋ ॥੨॥੧॥

**ਅਰਥ :**

ਦੁਖਾਂ ਨੂੰ ਦੂਰ ਕਰਨ ਵਾਲਾ ਪਰਮਾਤਮਾਂ ਦੇ ਨਾਮ ਨੂੰ ਸਮਝੋ ਜਿਸ ਨੂੰ ਸਿਮਰ ਕੇ ਅਜਾਮਲ ਤੇ ਗਨਕਾ ਪੂਰਨ ਤੌਰ ਤੇ ਮੁਕਤ ਹੋ ਗਏ ਸਨ ।

ਹਾਥੀ ਦਾ ਤ੍ਰਾਸ ਪਲ ਵਿਚ ਹੀ ਮਿਟ ਗਿਆ ਜਦੋਂ ਉਸ ਨੇ ਪਰਮਾਤਮਾਂ ਦਾ ਨਾਮ ਉਚਾਰਿਆ । ਨਾਰਦ ਮੁਨੀ ਦਾ ਉਪਦੇਸ਼ ਸੁਣ ਕੇ ਬਾਲਕ ਧ੍ਰੂ ਪਰਮਾਤਮਾਂ ਦੇ ਭਜਨ ਵਿਚ ਲੱਗ ਗਿਆ ।

ਉਸ ਨੇ ਅੱਚਲ-ਅਸਥਿਰ, ਸਦੀਵੀ ਤੇ ਨਿਰਭੈ-ਪਦ ਮੁਕਤੀ ਨੂੰ ਪ੍ਰਾਪਤ ਕਰ ਲਿਆ ਜਿਸ ਨੂੰ ਦੇਖ ਕੇ ਸੰਸਾਰ ਹੈਰਾਨ ਹੀ ਰਹਿ ਗਿਆ । ਗੁਰੂ ਨਾਨਕ ਜੀ ਆਖਦੇ ਹਨ ਕਿ ਭਗਤਾਂ ਦੀ ਰਖਿਆ ਕਰਨ ਵਾਲੇ ਵਾਹਿਗੁਰੂ ਨੂੰ ਤੁਸੀਂ ਹਮੇਸ਼ਾ ਆਪਣੇ ਅੰਗ ਸੰਗ ਜਾਣੋ ।

**ਬਿਲਾਵਲ ਮਹਲਾ ੯**

ਹਰਿ ਕੇ ਨਾਮ ਬਿਨਾ ਦੁਖੁ ਪਾਵੈ ॥
ਭਗਤਿ ਬਿਨਾ ਸਹਸਾ ਨਹ ਚੂਕੈ
ਗੁਰ ਇਹ ਭੇਦੁ ਬਤਾਵੈ ॥ਰਹਾਉ॥
ਕਹਾ ਭਇਓ ਤੀਰਥ ਬ੍ਰਤ ਕੀਏ
ਰਾਮ ਸਰਨਿ ਨਹੀ ਆਵੈ ॥
ਜੋਗ ਜਗ ਨਿਹਫਲ ਤਿਹ ਮਾਨਉ
ਜੋ ਪ੍ਰਭੁ ਜਸੁ ਬਿਸਰਾਵੈ ॥੧॥

ਮਾਨ ਮੋਹ ਦੋਨੋ ਕਉ ਪਰਹਰਿ
ਗੋਬਿੰਦ ਕੇ ਗੁਨ ਗਾਵੈ ॥
ਕਹੁ ਨਾਨਕ ਇਹ ਬਿਧਿ ਕੋ ਜੋ ਪ੍ਰਾਨੀ
ਜੀਵਤ ਮੁਕਤਿ ਕਹਾਵੈ ॥੨॥੨॥

**ਅਰਥ :**

ਇਹ ਪ੍ਰਾਨੀ ਪਰਮਾਤਮਾਂ ਦੇ ਨਾਮ ਬਿਨਾਂ ਦੁੱਖ ਪਾਉਂਦਾ ਹੈ। ਪਰਮਾਤਮਾਂ ਦੀ ਭਗਤੀ ਬਿਨਾਂ ਭਰਮ ਨਹੀਂ ਮਿਟਦਾ। ਇਹ ਰਹਸਯ ਗੁਰੂ ਜੀ ਦੱਸਦੇ ਹਨ।

ਤੀਰਥ ਬਰਤ ਕਰਨੇ ਕਿਸ ਕੰਮ ਜੇਕਰ ਪ੍ਰਾਣੀ ਪਰਮਾਤਮਾਂ ਦੀ ਸਰਨ ਵਿਚ ਨਹੀਂ ਆਇਆ। ਜੋਗ ਤੇ ਯਗ ਆਦਿ ਸਭ ਨਿਹਫਲ ਹਨ ਜੇਕਰ ਪ੍ਰਾਣੀ ਪਰਮਾਤਮਾਂ ਦਾ ਨਾਮ ਵਿਸਾਰ ਕੇ ਇਹਨਾਂ ਕਰਮਾਂ ਨੂੰ ਕਰਦਾ ਹੈ।

ਹਉਮੈ ਮੋਹ ਆਦਿ ਦੋਨਾਂ ਨੂੰ ਤਿਆਗ ਕੇ ਗੋਬਿੰਦ ਦੇ ਗੁਣ ਗਾਵੇ, ਗੁਰੂ ਨਾਨਕ ਜੀ ਆਖਦੇ ਹਨ ਜੋ ਪ੍ਰਾਣੀ ਅਜਿਹਾ ਹੈ ਜਾਂ ਇਹਨਾਂ ਗੁਣਾਂ ਨੂੰ ਧਾਰਨ ਕਰਦਾ ਹੈ ਉਹ ਜੀਵਨ ਮੁਕਤ ਹੈ।



**ਬਿਲਾਵਲ ਮਹਲਾ ੯**

ਜਾ ਮੈ ਭਜਨੁ ਰਾਮ ਕੋ ਨਾਹੀ ॥
ਤਿਹ ਨਰ ਜਨਮ ਅਕਾਰਥ ਖੋਇਆ
ਯਹ ਰਾਖਹੁ ਮਨ ਮਾਹੀ ॥ਰਹਾਉ॥
ਤੀਰਥ ਕਰੈ ਬ੍ਰਤ ਫੁਨਿ ਰਾਖੈ
ਨਹ ਮਨੂਆ ਬਸਿ ਜਾਕੋ ॥
ਨਿਹਫਲ ਧਰਮ ਤਾਹਿ ਤੁਮ ਮਾਨੋ
ਸਾਚੁ ਕਹਤ ਮੈ ਯਾ ਕਉ ॥੧॥
ਜੈਸੇ ਪਾਹਨਿ ਜਲ ਮਹਿ ਰਖਿਓ
ਭੇਦੈ ਨਾਹਿ ਤਿਹਿ ਪਾਨੀ ॥

ਤੈਸੇ ਹੀ ਤੁਮ ਤਾਹਿ ਪਛਾਨੋ
ਭਗਤਿਹੀਨ ਜੋ ਪ੍ਰਾਨੀ ॥੨॥
ਕਲ ਮੈ ਮੁਕਤਿ ਨਾਮ ਤੇ ਪਾਵਤ
ਗੁਰ ਯਹ ਭੇਦ ਬਤਾਵੈ ॥
ਕਹੁ ਨਾਨਕ ਸੋਈ ਨਰੁ ਗੂਰੂਆ
ਜੋ ਪ੍ਰਭ ਕੇ ਗੁਨ ਗਾਵੈ ॥੩॥੩॥

**ਅਰਥ :**

ਜਿਸ ਪ੍ਰਾਣੀ ਦੇ ਹਿਰਦੇ ਵਿਚ ਪਰਮਾਤਮਾਂ ਦਾ ਸਿਮਰਨ ਨਹੀਂ ਹੈ ਉਸ ਨੇ ਆਪਣਾ ਜੀਵਨ ਬੇਅਰਥ ਗਵਾ ਦਿਤਾ ਹੈ, ਇਹ ਗਲ ਮਨ ਵਿਚ ਰਖੋ।

ਤੀਰਥਾਂ ਤੇ ਯਾਤ੍ਰਾ ਕਰਦਾ ਹੈ। ਵਰਤ ਰਖਦਾ ਹੈ ਪਰ ਜੇਕਰ ਉਸ ਦਾ ਮਨ ਵੱਸ ਵਿਚ ਨਹੀਂ ਹੈ ਮੈਂ ਤੁਹਾਨੂੰ ਸਚੀ ਗੱਲ ਦੱਸਦਾ ਹਾਂ ਕਿ ਉਸ ਦਾ ਸਾਰਾ ਕਰਮ ਬੇਅਰਥ ਹੈ।

ਜਿਵੇਂ ਪਥਰ ਨੂੰ ਪਾਣੀ ਵਿਚ ਰਖੀਏ ਤਾਂ ਉਹ ਅੰਦਰੋਂ ਭਿੱਜਦਾ ਨਹੀਂ ਅਜਿਹੀ ਦਸ਼ਾ ਭਗਤਹੀਣ ਪ੍ਰਾਣੀ ਦੀ ਹੈ। ਇਹ ਗੱਲ ਤੁਸੀਂ ਮਨ ਵਿਚ ਸਮਝ ਲਓ।

ਇਸ ਗਲ ਦਾ ਰਹਸ ਗੁਰੂ ਜੀ ਦੱਸਦੇ ਹਨ ਕਿ ਕਲਯੁਗ ਵਿਚ ਸਿਰਫ ਪਰਮਾਤਮਾਂ ਦਾ ਨਾਮ ਜਪਣ ਨਾਲ ਮੁਕਤੀ ਪ੍ਰਾਪਤ ਹੁੰਦੀ ਹੈ। ਗੁਰੂ ਨਾਨਕ ਜੀ ਆਖਦੇ ਹਨ ਕਿ ਉਹ ਮਨੁਖ ਪੂਜਯ ਹੈ ਜੋ ਪਰਮਾਤਮਾਂ ਦੇ ਗੁਣ ਗਾਉਂਦਾ ਹੈ।

ਰਾਮਕਲੀ ਮਹਲਾ ੯ ॥ਤਿਪਦੇ॥

ਰੇ ਮਨ ਓਟ ਲੇਹੁ ਹਰਿਨਾਮਾ ॥
ਜਾਕੈ ਸਿਮਰਨਿ ਦੁਰਮਤਿ ਨਾਸੈ
ਪਾਵਹਿ ਪਦੁ ਨਿਰਬਾਨਾ ॥ਰਹਾਉ॥
ਬਡਭਾਗੀ ਤਿਹ ਜਨ ਕਉ ਜਾਨਹੁ
ਜੋ ਹਰਿ ਕੇ ਗੁਨ ਗਾਵੈ ॥

ਜਨਮ ਜਨਮ ਕੇ ਪਾਪ ਖੋਇਕੈ ॥
ਫੁਨਿ ਬੈਕੁੰਠਿ ਸਿਧਾਵੈ ॥੧॥
ਅਜਾਮਲ ਕਉ ਅੰਤ ਕਾਲ ਮੈ
ਨਾਰਾਇਨ ਸੁਧਿ ਆਈ ॥
ਜਾ ਗਤਿ ਕਉ ਜੋਗੀ ਸੁਰ ਬਾਛਤ
ਸੋ ਗਤਿ ਛਿਨ ਮਹਿ ਪਾਈ ॥੨॥
ਨਾਹਨ ਗੁਨੁ ਨਾਹਨਿ ਕਛੁ ਬਿਦਿਆ
ਧਰਮੁ ਕਉਨੁ ਗਜਿ ਕੀਨਾ ॥
ਨਾਨਕ ਬਿਰਦੁ ਰਾਮ ਕਾ ਦੇਖੋ
ਅਭੈ ਦਾਨੁ ਤਿਹਿ ਦੀਨਾ ॥੩॥੧॥



ਅਰਥ :

ਹੇ ਮਨਾਂ ਪਰਮਾਤਮਾਂ ਦੇ ਨਾਮ ਦਾ ਆਸਰਾ ਲੈ ਜਿਸ ਦੇ ਸਿਮਰਨ ਨਾਲ ਮਾੜੀ ਬੁਧੀ ਨਸ਼ਟ ਹੋ ਜਾਂਦੀ ਹੈ ਤੇ ਪਰਮਪਦ ਜਾਂ ਨਿਰਬਾਣ ਦੀ ਪ੍ਰਾਪਤੀ ਹੋ ਜਾਂਦੀ ਹੈ ।

ਉਸ ਪ੍ਰਾਣੀ ਨੂੰ ਵੱਡੇ ਭਾਗਾਂ ਵਾਲਾ ਸਮਝੋ ਜੋ ਪਰਮਾਤਮਾਂ ਦੇ ਗੁਣ ਗਾਉਂਦਾ ਹੈ । ਉਹ ਜਨਮ-ਜਨਮਾਂਤਰਾਂ ਦੇ ਪਾਪਾਂ ਨੂੰ ਨਾਮ-ਸਿਮਰਨ ਨਾਲ ਲਾਹ ਕੇ ਮੁੜਕੇ ਸਵਰਗ ਵਿਚ ਵਾਸਾ ਪ੍ਰਾਪਤ ਕਰ ਲੈਂਦਾ ਹੈ ।

ਅਜਾਮਲ, ਜੋ ਵੇਸਵਾਗਾਮੀ ਤੇ ਮਹਾਂਪਾਪੀ ਸੀ, ਨੂੰ ਅੰਤ ਸਮੇਂ ਪਰਮਾਤਮਾਂ ਦੇ ਨਾਮ ਦੀ ਸੁਧ ਆਈ ਤੇ ਜਿਸ ਮੁਕਤੀ ਨੂੰ ਜੋਗੀ ਆਦਿ ਹਠ-ਯੋਗ ਨਾਲ ਜਪ ਤਪ ਕਰਕੇ ਲੋਚਦੇ ਹਨ ਉਹ ਗਤਿ ਜਾਂ ਅਵਸਥਾ ਉਸ ਨੇ ਛਿਨ ਵਿਚ ਪ੍ਰਾਪਤ ਕਰ ਲਈ ।

ਹਾਥੀ ਵਿਚ ਨਾ ਕੋਈ ਗੁਣ ਸੀ, ਨਾ ਉਹ ਕੋਈ ਮਹਾ ਪੰਡਿਤ ਸੀ । ਉਸ ਨੇ ਕਿਹੜਾ ਕੋਈ ਧਰਮ ਕਮਾਇਆ ਸੀ । ਪਰ ਗੁਰੂ ਨਾਨਕ ਜੀ ਆਖਦੇ ਹਨ ਕਿ

ਉਹ ਪਰਮਾਤਮਾਂ ਆਪਣੇ ਭਗਤਾਂ ਦੀ ਰਖਿਆ ਕਰਦਾ ਹੈ । ਵਾਹਿਗੁਰੂ ਨੇ ਹਾਥੀ ਨੂੰ ਮੁਕਤ ਕਰਵਾ ਕੇ ਨਿਰਭੈ ਅਵਸਥਾ ਵਿਚ ਸਥਿਤ ਕਰ ਦਿਤਾ ।

ਰਾਮਕਲੀ ਮਹਲਾ ੯

ਸਾਧੋ ਕਉਨੁ ਜੁਗਤਿ ਅਬ ਕੀਜੈ ॥
ਜਾ ਤੇ ਦੁਰਮਤਿ ਸਗਲ ਬਿਨਾਸੈ
ਰਾਮ ਭਜਨ ਮਨੁ ਭੀਜੈ ॥ਰਹਾਉ॥
ਮਨੁ ਮਾਇਆ ਮੈ ਉਰਝਿ ਰਹਿਓ ਹੈ
ਬੂਝੈ ਨਹ ਕਛੁ ਗਿਆਨਾ ॥
ਕਉਨੁ ਨਾਮੁ ਜਗੁ ਜਾ ਕੈ ਸਿਮਰੈ
ਪਾਵੈ ਪਦੁ ਨਿਰਬਾਨਾ ॥੧॥
ਭਏ ਦਇਆਲ ਕ੍ਰਿਪਾਲ ਸੰਤ ਜਨ
ਤਬ ਇਹ ਬਾਤ ਬਤਾਈ ॥
ਸਰਬ ਧਰਮ ਮਾਨੋ ਤਿਹ ਕੀਏ
ਜਿਹ ਪ੍ਰਭ ਕੀਰਤਿ ਗਾਈ ॥੨॥
ਰਾਮ ਨਾਮ ਨਰ ਨਿਸਿ ਬਾਸੁਰ ਮੈ
ਨਿਮਖ ਏਕ ਉਰਧਾਰੈ ॥
ਜਮ ਕੋ ਤ੍ਰਾਸੁ ਮਿਟੈ ਨਾਨਕ ਤਿਹ
ਅਪਨੋ ਜਨਮੁ ਸਵਾਰੈ ॥੩॥੨॥

ਅਰਥ :

ਹੇ ਸੰਤ ਜਨੋ ਹੁਣ ਕਿਹੜਾ ਉਪਾ ਕੀਤਾ ਜਾਵੇ ਜਿਸ ਨਾਲ ਸਾਰੀ ਮੰਦ-ਬੁੱਧੀ ਨਸ਼ਟ ਹੋ ਜਾਵੇ ਅਤੇ ਇਹ ਮਨ ਪਰਮਾਤਮਾਂ ਦੇ ਭਜਨ ਵਿਚ ਲੀਨ ਹੋ ਜਾਵੇ ।

ਇਹ ਮਨ ਮਾਇਆ ਵਿਚ ਗ੍ਰਸਤ ਹੋਇਆ ਪਰਮ ਗਿਆਨ ਬਾਰੇ ਕੁਝ ਨਹੀਂ

ਸਮਝਦਾ'। ਇਸ ਜਗਤ ਵਿਚ ਕਿਹੜਾ ਨਾਮ ਹੈ ਜਿਸ ਦੇ ਸਿਮਰਨ ਨਾਲ ਪਰਮ-ਪਦ ਜਾਂ ਮੁਕਤੀ ਮਿਲ ਜਾਵੇ।

ਜਦੋਂ ਸੰਤ ਜਨ ਮਿਹਰਵਾਨ ਹੋਏ ਤਾਂ ਉਹਨਾਂ ਨੇ ਇਹ ਗਲ ਸਮਝਾਈ ਕਿ ਜਿਸ ਵਿਅਕਤੀ ਨੇ ਪਰਮਾਤਮਾਂ ਦੀ ਕੀਰਤ ਗਾਈ ਹੈ ਉਹਨਾਂ ਨੇ ਸਮਝ ਲਓ ਸਾਰੇ ਧਰਮ ਕਰਮ ਕਰ ਲਏ ਹਨ।

ਇਹ ਪ੍ਰਾਣੀ ਦਿਨ ਰਾਤ ਵਿਚ ਜੇਕਰ ਨਿਮਖ ਲਈ ਪਲ ਲਈ ਵੀ ਪਰਮਾਤਮਾਂ ਦਾ ਨਾਮ ਆਪਣੇ ਹਿਰਦੇ ਵਿਚ ਵਸਾ ਲਵੇ ਤਾਂ ਉਸ ਦਾ ਜਮਾਂ ਦਾ ਤ੍ਰਾਸ ਮਿਟ ਜਾਂਦਾ ਹੈ ਤੇ ਗੁਰੂ ਨਾਨਕ ਜੀ ਆਖਦੇ ਹਨ ਉਹ ਆਪਣਾ ਜਨਮ ਸਫਲਾ ਕਰ ਲੈਂਦਾ ਹੈ।

**ਰਾਮਕਲੀ ਮਹਲਾ ੯**

ਪ੍ਰਾਨੀ ਨਾਰਾਇਨਿ ਸੁਧਿ ਲੇਹਿ ॥
ਛਿਨੁ ਛਿਨੁ ਅਉਧ ਘਟੈ ਨਿਸ ਬਾਸੁਰ
ਬ੍ਰਿਥਾ ਜਾਤੁ ਹੈ ਦੇਹ ॥ਰਹਾਉ॥
ਤਰਨਾਪੋ ਬਿਖਿਅਨ ਸਿਉ ਖੋਇਓ
ਬਾਲਪਨ ਅਗਿਆਨਾ ॥
ਬਿਰਧ ਭਇਓ ਅਜਹੂ ਨਹੀ ਸਮਝੈ
ਕਉਨੁ ਕੁਮਤਿ ਉਰਝਾਨਾ ॥੧॥
ਮਾਨਸ ਜਨਮੁ ਦੀਓ ਜਿਹ ਠਾਕੁਰ
ਸੋ ਤੈ ਕਿਉ ਬਿਸਰਾਇਓ ॥
ਮੁਕਤਿ ਹੋਤ ਨਰ ਜਾਕੈ ਸਿਮਰੈ
ਨਿਮਖ ਨ ਤਾ ਕੋ ਗਾਇਓ ॥੨॥
ਮਾਇਆ ਕੋ ਮਦੁ ਕਹਾ ਕਰਤੁ ਹੈ
ਸੰਗਿ ਨ ਕਾਹੂ ਜਾਈ ॥

ਨਾਨਕ ਕਹਤ ਚੇਤਿ ਚਿੰਤਾਂ ਮਨਿ
ਹੋਇ ਹੈ ਅੰਤਿ ਸਹਾਈ ॥੩॥੩॥

**ਅਰਥ :**

ਹੇ ਪ੍ਰਾਣੀ ਪਰਮਾਤਮਾਂ ਨੂੰ ਯਾਦ ਕਰ ਕਿਉਂਕਿ ਛਿਨ ਛਿਨ ਕਰਕੇ ਦਿਨ ਰਾਤ ਉਮਰ ਘਟਦੀ ਜਾ ਰਹੀ ਹੈ ਤੇ ਇਹ ਮਾਨਵ-ਸਰੀਰ ਬਿਰਥਾ ਜਾ ਰਿਹਾ ਹੈ ।

ਜਵਾਨੀ ਸਮੇਂ ਕਾਮ ਆਦਿ ਵਿਸ਼ੇ ਵਿਕਾਰਾਂ ਵਿਚ ਅਤੇ ਬਾਲਪਣ ਬੇਸਮਝੀ ਨਾਦਾਨੀ ਆਦਿ ਵਿਚ ਗਵਾ ਲਏ । ਹੁਣ ਤਾਂ ਬਿਰਧ ਹੋ ਗਿਆ ਹੈਂ ਪਰ ਖਬਰੇ ਕੀ ਕੁਮਤ ਲਈ ਹੋਈ ਹੈ ਕਿ ਅਜੇ ਵੀ ਨਹੀਂ ਸਮਝ ਰਿਹਾ ਤੇ ਪੁੱਠੇ ਪਾਸੇ ਪਿਆ ਹੋਇਆ ਹੈਂ ।

ਜਿਸ ਪਰਮਾਤਮਾਂ ਨੇ ਮਨੁਖ ਜਨਮ ਬਖਸ਼ਿਆ ਹੈ ਉਸ ਨੂੰ ਤੂੰ ਕਿਉਂ ਵਿਸਾਰ ਦਿਤਾ ਹੈ ? ਜਿਸ ਦੇ ਪਲ ਭਰ ਦੇ ਸਿਮਰਨ ਨਾਲ ਮੁਕਤੀ ਮਿਲ ਸਕਦੀ ਹੈ ਉਸ ਦਾ ਜਸ ਨਹੀਂ ਗਾਇਆ ।

ਇਸ ਮਾਇਆ ਦਾ ਕਾਹਦਾ ਮਾਣ ਕਰ ਰਿਹਾ ਹੈਂ ਇਹਨੇ ਤਾਂ ਤੇਰੇ ਨਾਲ ਨਹੀਂ ਜਾਣਾ । ਗੁਰੂ ਨਾਨਕ ਜੀ ਆਖਦੇ ਹਨ ਉਸ ਪਰਮਹਸਤੀ-ਪਰਮਾਤਮਾਂ ਨੂੰ ਸਦਾ ਯਾਦ ਕਰ ਜੋ ਅੰਤ ਸਮੇਂ ਤੇਰਾ ਸਹਾਈ ਹੋਣਾ ਹੈ ।

**ਮਾਰੂ ਮਹਲਾ ੯**

ਹਰਿ ਕੋ ਨਾਮੁ ਸਦਾ ਸੁਖਦਾਈ ॥
ਜਾ ਕਉ ਸਿਮਰਿ ਅਜਾਮਲੁ ਉਧਰਿਓ
ਗਨਕਾ ਹੂ ਗਤਿ ਪਾਈ ॥ਰਹਾਉ॥
ਪੰਚਾਲੀ ਕਉ ਰਾਜ ਸਭਾ ਮੈ
ਰਾਮ ਨਾਮ ਸੁਧਿ ਆਈ ॥
ਤਾ ਕੋ ਦੂਖ ਹਰਿਓ ਕਰੁਨਾਮੈ
ਅਪਨੀ ਪੈਜ ਬਢਾਈ ॥੧॥
ਜਿਹ ਨਰ ਜਸੁ ਕਿਰਪਾਨਿਧਿ ਗਾਇਓ

ਤਾ ਕਉ ਭਇਓ ਸਹਾਈ ॥
ਕਹੁ ਨਾਨਕ ਮੈ ਇਹੀ ਭਰੋਸੈ
ਗਹੀ ਆਨ ਸਰਨਾਈ ॥੨॥੧॥

ਅਰਥ :

ਪਰਮਾਤਮਾਂ ਦਾ ਨਾਮ ਸਦਾ ਹੀ ਸੁਖਦਾਈ ਹੈ ਜਿਸ ਦਾ ਸਿਮਰਨ ਕਰਕੇ ਅਜਾਮਲ ਤੇ ਗਨਕਾ ਦਾ ਉਧਾਰ ਹੋ ਗਿਆ ਤੇ ਉਹਨਾਂ ਨੇ ਮੁਕਤੀ ਪ੍ਰਾਪਤ ਕਰ ਲਈ ।

ਦ੍ਰੋਪਤੀ ਨੂੰ ਦਰਯੋਂਜਨ ਦੀ ਰਾਜ ਸਭਾ ਵਿਚ, ਜਿਥੇ ਉਸ ਦਾ ਚੀਰ ਹਰਣ ਹੋਣ ਲੱਗਾ ਸੀ, ਪਰਮਾਤਮਾਂ ਦੀ ਯਾਦ ਆਈ । ਪਰਮਾਤਮਾਂ ਨੇ ਉਸ ਦਾ ਕਸ਼ਟ ਨਿਵਾਰ ਕੇ ਆਪਦੀ ਪੈਜ ਰਖੀ ਸੀ ।

ਜਿਹਨਾਂ ਮਾਨਵਾਂ ਨੇ ਕਿਰਪਾ ਦੇ ਸਾਗਰ ਪਰਮਾਤਮਾਂ ਦਾ ਜੱਸ ਗਾਇਆ ਹੈ, ਉਹਨਾਂ ਦੀ ਉਸ ਨੇ ਹਰ ਥਾਂ ਤੇ ਸਹਾਇਤਾ ਕੀਤੀ ਹੈ । ਗੁਰੂ ਨਾਨਕ ਜੀ ਆਖਦੇ ਹਨ ਮੈਂ ਇਸ ਵਿਸ਼ਵਾਸ ਨਾਲ ਆਪ ਦੀ ਸਰਨ ਵਿਚ ਆਇਆ ਹਾਂ ।

ਮਾਰੂ ਮਹਲਾ ੯

ਅਬ ਮੈ ਕਹਾ ਕਰਉ ਰੀ ਮਾਈ ॥
ਸਗਲ ਜਨਮੁ ਬਿਖਿਅਨ ਸਿਉ ਖੋਇਆ
ਸਿਮਰਿਓ ਨਾਹਿ ਕਨ੍ਹਾਈ ॥ਰਹਾਉ॥
ਕਾਲ ਫਾਸ ਜਬ ਗਲ ਮੈ ਮੇਲੀ
ਤਿਹ ਸੁਧਿ ਬਿਸਰਾਈ ॥
ਰਾਮ ਨਾਮ ਬਿਨ ਯਾ ਸੰਕਟ ਮੈ
ਕੋ ਅਬ ਹੋਤ ਸਹਾਈ ॥੧॥
ਜੋ ਸੰਪਤਿ ਅਪਨੀ ਕਰਿ ਮਾਨੀ
ਛਿਨ ਮੈ ਭਈ ਪਰਾਈ ॥

ਕਹੁ ਨਾਨਕ ਯਹ ਸੋਚ ਹੀ ਮਨਿ
ਹਰਿ ਜਸੁ ਕਬਹੂ ਨ ਗਾਈ ॥੨॥੨॥

**ਅਰਥ :**

ਹੇ ਮੇਰੀ ਮਾਤਾ ਮੈਂ ਹੁਣ ਕੀ ਕਰਾਂ ? ਸਾਰਾ ਜੀਵਨ ਵਿਸ਼ੇ ਵਿਕਾਰਾਂ ਵਿਚ ਗਵਾ ਦਿਤਾ ਤੇ ਕਦੇ ਪਰਮਾਤਮਾਂ ਦਾ ਨਾਮ ਨਹੀਂ ਸਿਮਰਿਆ ।

ਜਦੋਂ ਮੌਤ ਨੇ ਆਪਣੀ ਫਾਹੀ ਗਲ ਵਿਚ ਪਾ ਦਿਤੀ ਤਾਂ ਹੋਸ਼ ਹਵਾਸ ਗੁੰਮ ਹੋ ਗਏ । ਅਜਿਹੇ ਘੋਰ ਸੰਕਟ ਸਮੇਂ ਰਾਮ ਬਿਨਾਂ ਹੋਰ ਕੌਣ ਸਹਾਈ ਹੋ ਸਕਦਾ ਹੈ ?

ਜੋ ਸੰਪਤੀ ਜਾਂ ਜਾਇਦਾਦ ਆਪਣੀ ਕਰਕੇ ਜਫਾ ਮਾਰੀ ਬੈਠੇ ਸਾਂ ਪਲ ਵਿਚ ਪਰਾਈ ਹੋ ਗਈ । ਗੁਰੂ ਨਾਨਕ ਜੀ ਆਖਦੇ ਹਨ ਕਿ ਹੁਣ ਮੇਰੇ ਮਨ ਵਿਚ ਇਹ ਵਿਚਾਰ ਆ ਰਹੇ ਹਨ ਕਿ ਮੈਂ ਕਦੇ ਵੀ ਪਰਮਾਤਮਾਂ ਦਾ ਜਸ ਨਹੀਂ ਗਾਇਆ ।

**ਮਾਰੂ ਮਹਲਾ ੯**

ਮਾਈ ਮੈ ਮਨ ਕੋ ਮਾਨ ਨਾ ਤਿਆਗਓ ॥
ਮਾਇਆ ਕੇ ਮਦਿ ਜਨਮੁ ਸਿਰਾਇਓ
ਰਾਮ ਭਜਨਿ ਨਹੀ ਲਾਗਿਓ ॥ਰਹਾਉ॥
ਜਮ ਕੋ ਡੰਡੁ ਪਰਿਓ ਸਿਰ ਊਪਰਿ
ਤਬ ਸੋਵਤ ਤੈ ਜਾਗਿਓ ॥
ਕਹਾ ਹੋਤ ਅਬ ਕੈ ਪਛੁਤਾਏ
ਛੂਟਤ ਨਾਹਨਿ ਭਾਗਿਓ ॥੧॥
ਇਹ ਚਿੰਤਾ ਉਪਜੀ ਘਟ ਮੈ
ਜਬ ਗੁਰ ਚਰਨਨ ਅਨੁਰਾਗਿਓ ॥
ਸਫਲੁ ਜਨਮੁ ਨਾਨਕ ਤਬ ਹੂਆ
ਜੌ ਪ੍ਰਭ ਜਸ ਮੈ ਪਾਗਿਓ ॥੨॥੩॥

ਅਰਥ :

ਮੇਰੀ ਮਾਤਾ ਜੀ ਮੈਂ ਆਪਣੇ ਮਨ ਦਾ ਮਾਣ ਨਹੀਂ ਛਡਿਆ। ਇਸ ਮਾਇਆ ਦੇ ਨਸ਼ੇ ਵਿਚ ਲਗ ਕੇ ਸਾਰਾ ਜਨਮ ਖੋ ਲਿਆ। ਪਰ ਕਦੇ ਪਰਮਾਤਮਾਂ ਦੇ ਭਜਨ ਵਿਚ ਨਹੀਂ ਲੱਗਾ।

ਜਦੋਂ ਜੰਮਾਂ ਦਾ ਡੰਡਾ ਸਿਰ ਵਿਚ ਆਣ ਵਜਿਆ ਤਾਂ ਸੁਤਾ ਮਨ ਜਾਗਿਆ (ਮਨ ਸੋਇਆ ਵਿਸਮਾਦ)! ਪਰ ਹੁਣ ਪਛਤਾਉਣ ਦਾ ਕੀ ਲਾਭ? ਹੁਣ ਤਾਂ ਕਿਧਰੇ ਵੀ ਨਠ ਕੇ ਛੁਟਕਾਰਾ ਨਹੀਂ ਹੋ ਸਕਦਾ। ਭਾਵ ਕਾਲ ਦੀ ਫਾਹੀ ਤੋਂ ਬਚਿਆ ਨਹੀਂ ਜਾ ਸਕਦਾ।

ਜਦੋਂ ਇਹ ਚਿੰਤਾ (ਭਾਵ ਮੌਤ ਦੇ ਡੰਡੇ ਦੀ ਮਾਰ ਦਾ ਵਿਚਾਰ) ਮੇਰੇ ਮਨ ਵਿਚ ਪੈਦਾ ਹੋਈ ਤਾਂ ਮੈਂ ਆਪਣਾ ਮਨ ਗੁਰੂ ਜੀ ਦੇ ਚਰਨਾਂ ਨਾਲ ਜੋੜ ਦਿਤਾ ਭਾਵ ਗੁਰੂ ਜੀ ਨਾਲ ਪਿਆਰ ਪਾ ਲਿਆ। ਗੁਰੂ ਨਾਨਕ ਜੀ ਆਖਦੇ ਹਨ ਜੋ ਪਰਮਾਤਮਾਂ ਦੇ ਜਸ ਵਿਚ ਲਗ ਜਾਂਦਾ ਹੈ, ਉਸ ਦਾ ਜਨਮ ਸਫਲ ਹੋ ਜਾਂਦਾ ਹੈ।

ਰਾਗੁ ਬਸੰਤੁ ਹਿੰਡੋਲ ਮਹਲਾ ੯



ਸਾਧੋ ਇਹ ਤਨ ਮਿਥਿਆ ਜਾਨਉ ॥
ਯਾ ਭੀਤਰਿ ਜੋ ਰਾਮ ਬਸਤੁ ਹੈ
ਸਾਚੋ ਤਾਹਿ ਪਛਾਨੋ ॥ਰਹਾਉ॥
ਇਹੁ ਜਗੁ ਹੈ ਸੰਪਤਿ ਸੁਪਨੇ ਕੀ
ਦੇਖਿ ਕਹਾ ਐਡਾਨੋ ॥
ਸੰਗਿ ਤਿਹਾਰੈ ਕਛੂ ਨ ਚਾਲੈ
ਤਾਹਿ ਕਹਾ ਲਪਟਾਨੋ ॥੧॥
ਉਸਤਤਿ ਨਿੰਦਾ ਦੋਊ ਪਰਹਰ
ਹਰਿ ਕੀਰਤ ਉਰਆਨੋ ॥
ਜਨ ਨਾਨਕ ਸਭ ਹੀ ਮੈ ਪੂਰਨ
ਏਕ ਪੁਰਖ ਭਗਭਾਨੋ ॥੨॥੧॥

**ਅਰਥ :**

ਹੇ ਸੰਤ ਜਨੋ ਇਸ ਸਰੀਰ ਨੂੰ ਮਿਥਿਆ (ਨਾਸ਼ਮਾਨ) ਸਮਝੋ ਅਤੇ ਜੋ ਪਰਮਾਤਮਾਂ ਇਸ ਦੇ ਅੰਦਰ ਵਸਦਾ ਹੈ ਉਸ ਨੂੰ ਸਤਿਯ ਜਾਣੋ ।

ਇਹ ਦੁਨੀਆਂ ਸੁਪਨੇ ਦੀ ਸੰਪਤੀ ਹੈ ਭਾਵ ਸੁਪਨੇ ਨਾਲ ਨਸ਼ਟ ਹੋ ਜਾਣ ਵਾਲੀ ਹੈ । ਇਸ ਨੂੰ ਵੇਖਕੇ ਕਿਉਂ ਅਭਿਮਾਨ ਕਰਦੇ ਹੋ ? ਇਹਨਾਂ ਵਸਤਾਂ 'ਚੋਂ' ਕਿਸੇ ਨੇ ਵੀ ਤੁਹਾਡੇ ਨਾਲ ਨਹੀਂ ਜਾਣਾ । ਇਹਨਾਂ ਨਾਲ ਕਿਉਂ ਜਫਾ ਮਾਰੀ ਬੈਠੇ ਹੋ ?

ਉਸਤਤ ਤੇ ਨਿੰਦਿਆ ਦੋਨਾਂ ਦਾ ਹੀ ਤਿਆਗ ਕਰ ਦਿਓ । ਪਰਮਾਤਮਾਂ ਦੀ ਕੀਰਤੀ ਆਪਣੇ ਹਿਰਦੇ ਵਿਚ ਵਸਾ ਲਓ । ਗੁਰੂ ਨਾਨਕ ਜੀ ਆਖਦੇ ਹਨ ਕਿ ਇਕ ਪਰਮਾਤਮਾਂ ਜੋ ਪੂਰਨ ਹੈ ਸਾਰਿਆਂ ਵਿਚ ਸਮਾਇਆ ਹੋਇਆ ਹੈ ।

**ਬਸੰਤ ਮਹਲਾ ੯**

ਪਾਪੀ ਹੀਐ ਕਾਮੁ ਬਸਾਇ ॥
ਮਨ ਚੰਚਲ ਯਾ ਤੇ ਗਹਿਓ ਨ ਜਾਇ ॥ਰਹਾਉ॥
ਜੋਗੀ ਜੰਗਮ ਅਰ ਸੰਨਿਆਸ ॥
ਸਭ ਹੀ ਪਰਿ ਡਾਰੀ ਇਹ ਫਾਸ ॥੧॥
ਜਿਹਿ ਜਿਹਿ ਹਰਿ ਕੋ ਨਾਮ ਸਮਾਹਿ ॥
ਤੇ ਭਵ ਸਾਗਰ ਉਤਰੇ ਪਾਰਿ ॥੨॥
ਜਨ ਨਾਨਕ ਹਰਿ ਕੀ ਸਰਨਾਇ ॥
ਦੀਜੈ ਨਾਮੁ ਰਹੈ ਗੁਨ ਗਾਇ ॥੩॥੨॥

**ਅਰਥ :**

ਹੇ ਪਾਪੀ ਹਿਰਦੇ ਤੂੰ ਆਪਣੇ ਅੰਦਰ ਕਾਮ ਨੂੰ ਵਸਾਇਆ ਹੋਇਆ ਹੈ ਜਿਸ ਕਰਕੇ ਇਹ ਮਨ ਜੋ ਬਾਂਦਰ ਵਰਗਾ ਚੰਚਲ ਹੈ ਵਸ ਵਿਚ ਨਹੀਂ ਆ ਰਿਹਾ ।

ਜਿਨੇ ਜੋਗੀ, ਜੰਗਮ ਤੇ ਸੰਨਿਆਸੀ ਹਨ ਉਹਨਾਂ ਸਾਰਿਆਂ ਨੂੰ ਕਾਮ ਨੇ ਆਪਣੀ ਫਾਹੀ ਵਿਚ ਫਸਾਇਆ ਹੋਇਆ ਹੈ।

ਜਿਹਨਾਂ ਜਿਹਨਾਂ ਮਾਨਵਾਂ ਨੇ ਪਰਮਾਤਮਾਂ ਦੇ ਪਾਵਨ ਨਾਮ ਨੂੰ ਸੰਭਾਲ ਲਿਆ ਹੈ ਭਾਵ ਨਾਮ ਸਿਮਰਨ ਵਿਚ ਲਗੇ ਹੋਏ ਹਨ ਉਹ ਇਸ ਸੰਸਾਰ ਰੂਪੀ ਮਹਾਂ-ਸਾਗਰ ਵਿਚੋਂ ਪਾਰ ਲੰਘ ਗਏ ਹਨ ।

ਗੁਰੂ ਨਾਨਕ ਜੀ ਆਖਦੇ ਹਨ ਕਿ ਮੈਂ ਪਰਮਾਤਮਾਂ ਜੀ ਆਪ ਦੀ ਸ਼ਰਨ ਹਾਂ ! ਕਿਰਪਾ ਕਰਕੇ ਮੈਨੂੰ ਆਪਣੇ ਨਾਮ ਦੀ ਦਾਤ ਬਖਸ਼ੋ ਕਿ ਮੈਂ ਆਪਜੀ ਦੀ ਕੀਰਤ ਕਰਦਾ ਰਹਾਂ ।

**ਬਸੰਤ ਮਹਲਾ ੯**

ਮਾਈ ਮੈ ਧਨੁ ਪਾਇਓ ਹਰਿਨਾਮੁ ॥
ਮਨ ਮੇਰੋ ਧਾਵਨ ਤੇ ਛੂਟਿਓ
ਕਰਿ ਬੈਠੋ ਬਿਸਰਾਮੁ ॥ਰਹਾਉ॥
ਮਾਇਆ ਮਮਤਾ ਤਨ ਤੇ ਭਾਗੀ
ਉਪਜਿਓ ਨਿਰਮਲ ਗਿਆਨੁ ॥
ਲੋਭ ਮੋਹ ਏਹ ਪਰਸਿ ਨ ਸਾਕੈ
ਗਹੀ ਭਗਤਿ ਭਗਵਾਨ ॥ ੧ ॥
ਜਨਮ ਜਨਮ ਕਾ ਸੰਸਾ ਚੂਕਾ
ਰਤਨੁ ਨਾਮੁ ਜਬ ਪਾਇਆ ॥
ਤ੍ਰਿਸਨਾ ਸਕਲ ਬਿਨਾਸੀ ਮਨ ਤੇ
ਨਿਜ ਸੁਖ ਮਾਹਿ ਸਮਾਇਆ ॥ ੨ ॥
ਜਾਕਉ ਹੋਤ ਦਇਆਲੁ ਕਿਰਪਾ ਨਿਧਿ
ਸੋ ਗੋਬਿੰਦ ਗੁਨ ਗਾਵੈ ॥
ਕਹੁ ਨਾਨਕ ਇਹ ਬਿਧਿ ਕੀ ਸੰਪੈ
ਕੋਊ ਗੁਰਮਖਿ ਪਾਵੈ ॥ ੩ ॥ ੩ ॥

**ਅਰਥ :**

ਹੇ ਮੇਰੀ ਮਾਤਾ ਮੈਂ ਪਰਮਾਤਮਾਂ ਦਾਂ ਨਾਮ-ਧੰਨ ਪ੍ਰਾਪਤ ਕਰ ਲਿਆ ਹੈ। ਇਹ ਚੰਚਲ ਮਨ ਭਟਕਣ ਛਡ ਕੇ ਅਸਥਿਰ ਹੋ ਕੇ ਸ਼ਾਂਤ ਹੋ ਟਿਕ ਕੇ ਬੈਠ ਗਿਆ ਹੈ।

ਮਾਇਆ ਤੇ ਮੋਹ ਇਸ ਸਰੀਰ ਤੋਂ ਨਿਕਲ ਕੇ ਨਠ ਗਏ ਹਨ ਤੇ ਅੰਦਰ ਨਿਰਮਲ ਗਿਆਨ ਭਾਵ ਬ੍ਰਹਮ-ਗਿਆਨ ਦਾ ਉਦੈ ਹੋ ਗਿਆ ਹੈ । ਇਹ ਲੋਭ ਮੋਹ ਆਦਿ ਵਿਕਾਰ ਹੁਣ ਇਸ ਨੂੰ ਛੂਹ ਨਹੀਂ ਸਕਦੇ ਕਿਉਂਕਿ ਹੁਣ ਮਨ ਨੇ ਪਰਮਾਤਮਾਂ ਦੀ ਭਗਤੀ ਦਾ ਲੜ ਫੜ ਲਿਆ ਹੈ।

ਉਦੋਂ ਦਾ ਜਨਮਾਂ ਜਨਮਾਂਤਰਾਂ ਦਾ ਭਰਮ ਮਿਟ ਗਿਆ ਹੈ ਜਦੋਂ ਦਾ ਰਤਨ-ਰੂਪੀ ਨਾਮ ਪ੍ਰਾਪਤ ਹੋਇਆ ਹੈ। ਸਾਰੀਆਂ ਆਸ਼ਾਵਾਂ ਤੇ ਤ੍ਰਿਸ਼ਨਾਂ ਦਾ ਮਨ ਵਿਚੋਂ ਨਾਸ਼ ਹੋ ਗਿਆ ਹੈ ਤੇ ਮੈਂ ਆਪਣੇ ਸੁਖ ਸਰੂਪ ਵਿਚ ਸਥਿਤ ਹੋ ਗਿਆ ਹਾਂ।

ਪਰਮਾਤਮਾਂ ਦੇ ਗੁਣ ਸਿਰਫ ਉਹੀ ਗਾਉਂਦੇ ਹਨ ਜਿਹਨਾਂ ਤੇ ਉਹ ਕਿਰਪਾ ਦਾ ਖਜ਼ਾਨਾਂ ਆਪ ਬਖਸ਼ਿਸ਼ ਕਰਦਾ ਹੈ। ਗੁਰੂ ਨਾਨਕ ਜੀ ਆਖਦੇ ਹਨ ਇਸ ਪ੍ਰਕਾਰ ਦਾ ਰਤਨ-ਪਦਾਰਥ ਨਾਮ ਧੰਨ ਕਿਸੇ ਵਿਰਲੇ ਨੂੰ ਹੀ ਗੁਰੂ ਜੀ ਦੇ ਉਪਦੇਸ਼ ਤੇ ਚਲ ਕੇ ਮਿਲਦਾ ਹੈ।

**ਬਸੰਤ ਮਹਲਾ ੯**

ਮਨ ਕਹਾ ਬਿਸਾਰਿਓ ਰਾਮ ਨਾਮੁ ॥
ਤਨੁ ਬਿਨਸੈ ਜਮ ਸਿਉ ਪਰੈ ਕਾਮੁ ॥ ਰਹਾਉ ॥
ਇਹੁ ਜਗੁ ਧੂਏ ਕਾ ਪਹਾਰ ॥
ਤੈ ਸਾਚਾ ਮਾਨਿਆ ਕਿਹ ਬਿਚਾਰਿ ॥ ੧ ॥
ਧਨ ਦਾਰਾ ਸੰਪਤਿ ਗ੍ਰੇਹ ॥
ਕਛੁ ਸੰਗਿ ਨ ਚਾਲੈ ਸਮਝ ਲੇਹ ॥ ੨ ॥
ਇਕ ਭਗਤਿ ਨਾਰਾਇਨ ਹੋਇ ਸੰਗਿ ॥
ਕਹੁ ਨਾਨਕ ਭਜੁ ਤਿਹ ਏਕ ਰੰਗਿ ॥ ੩ ॥ ੪ ॥

**ਅਰਥ :**

ਹੇ ਮਨਾਂ ਤੂੰ ਵਾਹਿਗੁਰੂ ਦੇ ਨਾਮ ਨੂੰ ਕਿਉਂ ਭੁਲਾਇਆ ਹੋਇਆ ਹੈ। ਜਦੋਂ ਇਸ ਸਰੀਰ ਦਾ ਨਾਸ਼ ਹੋ ਜਾਂਦਾ ਹੈ ਤਾਂ ਜਮਾਂ ਨਾਲ ਕੰਮ ਪੈਂਦਾ ਹੈ।

ਇਹ ਦਿਸਦਾ ਵਸਦਾ ਜਗਤ ਤਾਂ ਸਿਰਫ ਇਕ ਧੂਏਂ ਦਾ ਪਹਾੜ ਹੈ। ਕਮਲਿਆ ਤੂੰ ਕੀ ਸੋਚ ਕੇ ਇਸ ਨੂੰ ਸਚਾ ਮੰਨ ਲਿਆ ਹੈ?

ਇਹ ਧਨ, ਇਹ ਇਸਤ੍ਰੀ, ਇਹ ਸੰਪਤੀ, ਇਹ ਘਰ-ਬਾਰ ਇਹਨਾਂ ਵਿਚ ਕੋਈ ਵੀ ਨਾਲ ਨਹੀਂ ਜਾਂਦਾ। ਇਹ ਗਲ ਚੰਗੀ ਤਰ੍ਹਾਂ ਸਮਝ ਲਵੋ।

ਨਾਲ ਜਾਂਦੀ ਹੈ ਸਿਰਫ ਅਕਾਲ ਪੁਰਖ ਦੀ ਭਗਤੀ! ਇਸ ਲਈ ਗੁਰੂ ਨਾਨਕ ਜੀ ਆਖਦੇ ਹਨ ਉਸ ਪਰਮਾਤਮਾਂ ਨੂੰ ਇਕ ਰੰਗ ਹੋ ਕੇ ਭਜੋ।

**ਬਸੰਤ ਮਹਲਾ ੯**

ਕਹਾ ਭੂਲਿਓ ਰੇ ਝੂਠੇ ਲੋਭ ਲਾਗ ॥
ਕਛੁ ਬਿਗਾਰਿਓ ਨਾਹਨਿ ਅਜਹੂ ਜਾਗ ॥ ਰਹਾਉ ॥
ਸਮ ਸੁਪਨੈ ਕੈ ਇਹੁ ਜਗੁ ਜਾਨੁ ॥
ਬਿਨਸੈ ਛਿਨ ਮੈ ਸਾਚੀ ਮਾਨੁ ॥ ੧ ॥
ਸੰਗਿ ਤੇਰੈ ਹਰਿ ਬਸਤ ਨੀਤ ॥
ਨਿਸ ਬਾਸੁਰ ਭਜੁ ਤਾਹਿ ਮੀਤ ॥ ੨ ॥
ਬਾਰ ਅੰਤ ਕੀ ਹੋਇ ਸਹਾਇ ॥
ਕਹੁ ਨਾਨਕ ਗੁਨ ਤਾ ਕੇ ਗਾਇ ॥ ੩ ॥ ੫ ॥

**ਅਰਥ :**

ਹੇ ਪ੍ਰਾਨੀ ਤੂੰ ਝੂਠੇ ਲਾਲਚ ਵਿਚ ਲਗ ਕੇ ਕਿਥੇ ਭੁਲਿਆ ਫਿਰਦਾ ਹੈਂ? ਪਿਆਰੇ ਅਜੇ ਵੀ ਕੁਝ ਨਹੀਂ ਵਿਗੜਿਆ। ਇਸ ਮਾਇਆ ਦੀ ਨੀਂਦ ਤੋਂ ਜਾਗ।

ਇਸ ਦੁਨੀਆਂ ਨੂੰ ਸੁਪਨੇ ਦੇ ਬਰਾਬਰ ਸਮਝ ਭਾਵ ਇਹ ਜਗਤ ਸੁਪਨੇ ਵਾਂਗ ਮਿਥਿਆ ਹੈ। ਇਹ ਛਿਨ ਵਿਚ ਨਸ਼ਟ ਹੋ ਜਾਂਦਾ ਹੈ। ਇਸ ਗਲ ਨੂੰ ਸੱਚੀ ਕਰਕੇ ਮੰਨ ਲੈ।

ਉਹ ਪਰਮਾਤਮਾਂ ਜੋ ਹਮੇਸ਼ਾਂ ਤੇ ਅੰਗ ਸੰਗ ਹੈ। ਤੇਰੇ ਨਾਲ ਵਸਦਾ ਹੈ। ਉਸ ਨੂੰ ਦਿਨ ਰਾਤ ਯਾਦ ਕਰ ਪਿਆਰੇ ਮਿਤ੍ਰ।

ਅੰਤ ਸਮੇਂ ਜਦੋਂ ਮੌਤ ਆ ਘੇਰਦੀ ਹੈ ਤਾਂ ਉਹ ਸਹਾਈ ਹੁੰਦਾ ਹੈ। ਗੁਰੂ ਨਾਨਕ ਜੀ ਆਖਦੇ ਹਨ ਉਸ ਪਰਮਾਤਮਾਂ ਦੇ ਗੁਣ ਗਾਓ।

**ਰਾਗੁ ਸਾਰੰਗ ਮਹਲਾ ੯**

ਹਰਿ ਬਿਨ ਤੇਰੋ ਕੋ ਨ ਸਹਾਈ ॥
ਕਾਂ ਕੀ ਮਾਤ ਪਿਤਾ ਸੁਤ ਬਿਨਤਾ
ਕੋ ਕਾਹੂ ਕੋ ਭਾਈ ॥ ਰਹਾਉ ॥
ਧਨ ਧਰਨੀ ਅਰੁ ਸੰਪਤਿ ਸਗਰੀ
ਜੋ ਮਾਨਿਓ ਅਪਨਾਈ ॥
ਤਨ ਛੂਟੈ ਕਛੁ ਸੰਗਿ ਨ ਚਾਲੈ
ਕਹਾ ਤਾਹਿ ਲਪਟਾਈ ॥ ੧ ॥
ਦੀਨ ਦਇਆਲ ਸਦਾ ਦੁਖ ਭੰਜਨ
ਤਾ ਸਿਉ ਰੁਚ ਨ ਬਢਾਈ ॥
ਨਾਨਕ ਕਹਤ ਜਗਤ ਸਭ ਮਿਥਿਆ
ਜਿਉ ਸੁਪਨਾ ਰੈਨਾਈ ॥ ੨ ॥ ੧ ॥

**ਅਰਥ :**

ਪਰਮਾਤਮਾਂ ਬਿਨਾਂ ਇਸ ਜਗਤ ਵਿਚ ਤੇਰਾ ਕੋਈ ਵੀ ਸਹਾਈ ਨਹੀਂ ਹੈ। ਇਹ ਮਾਂ-ਪਿਓ ਪੁਤਰ ਇਸਤ੍ਰੀ ਭਰਾ ਦਸੋ ਕਿਸ ਦੇ ਹਨ ? ਭਾਵ ਸਭ ਸਵਾਰਥੀ ਹਨ।

ਧਨ ਦੌਲਤ, ਜ਼ਮੀਨ ਤੇ ਸੰਪਤੀ ਹੋਰ ਸਾਜ਼ੋ-ਸਮਾਨ ਜਿਸ ਨੂੰ ਆਪਣਾ ਕਰਕੇ ਮੰਨਿਆ ਹੈ ਸਰੀਰ ਛਡਦਿਆਂ ਹੀ ਪਰਾਇਆ ਹੋ ਜਾਂਦਾ ਹੈ ਨਾਲ ਨਹੀਂ ਜਾਂਦਾ। ਤੂੰ ਮੂਰਖਾਂ ਕਿਉਂ ਇਸ ਨਾਲ ਲਿਪਟਿਆ ਬੈਠਾ ਹੈਂ ?

ਉਹ ਪਰਮਾਤਮਾਂ ਜੋ ਦੀਨਾਂ ਤੇ ਦਇਆ ਕਰਨ ਵਾਲਾ ਦੂਖਾਂ ਦਾ ਨਾਸ਼ ਕਰਨ ਵਾਲਾ ਹੈ ਉਸ ਨਾਲ ਕਦੇ ਵੀ ਪਿਆਰ ਨਹੀਂ ਵਧਾਇਆ। ਗੁਰੂ ਨਾਨਕ ਜੀ · ਆਖਦੇ ਹਨ ਇਹ ਜਗਤ ਰਾਤ ਦੇ ਸੁਪਨੇ, ਭਾਵ ਜੋ ਜਾਗ ਆਉਂਦਿਆਂ ਹੀ ਨਸ਼ਟ ਹੋ ਜਾਂਦਾ ਹੈ, ਸਭ ਝੂਠਾ ਤੇ ਮਿਥਿਆ ਹੈ।

**ਸਾਰੰਗ ਮਹਲਾ ੯**

ਕਹਾ ਮਨ ਬਿਖਿਆ ਸਿਉ ਲਪਟਾਹੀ ॥
ਯਾ ਜਗ ਮੈ ਕੋਊ ਰਹਨੁ ਨ ਪਾਵੈ
ਇਕ ਆਵਹਿ ਇਕ ਜਾਹੀ ॥ ਰਹਾਉ ॥
ਕਾਂ ਕੋ ਤਨੁ ਧਨੁ ਸੰਪਤਿ ਕਾਂਕੀ
ਕਾ ਸਿਉ ਨੇਹੁ ਲਗਾਹੀ ॥
ਜੋ ਦੀਸੈ ਸੋ ਸਗਲ ਬਿਨਾਸੈ
ਜਿਉ ਬਾਦਰ ਕੀ ਛਾਹੀ ॥ ੧ ॥
ਤਜਿ ਅਭਿਮਾਨੁ ਸਰਣਿ ਸੰਤਨ ਗਹੁ
ਮੁਕਤਿ ਹੋਹਿ ਛਿਨ ਮਾਹੀ ॥
ਜਨ ਨਾਨਕ ਭਗਵੰਤ ਭਜਨ ਬਿਨੁ
ਸੁਖੁ ਸੁਪਨੈ ਭੀ ਨਾਹੀ ॥ ੨ ॥ ੨ ॥

**ਅਰਥ :**

ਮੂਰਖ ਮਨਾਂ ਤੂੰ ਕਿਉਂ ਵਿਸ਼ੇ-ਵਿਕਾਰ ਰੂਪੀ ਜ਼ਹਿਰ ਨਾਲ ਮੋਹ ਪਾਈ ਬੈਠਾ ਹੈਂ। ਇਸ ਦੁਨੀਆਂ ਵਿਚ ਕੋਈ ਵੀ ਸਦਾ ਲਈ ਨਹੀਂ ਰਹਿ ਸਕਦਾ। ਇਕ ਇਥੇ ਆਉਂਦਾ ਹੈ ਦੂਜਾ ਚਲਾ ਜਾਂਦਾ ਹੈ।

ਇਹ ਸਰੀਰ, ਇਹ ਧੰਨ, ਇਹ ਸੰਪਤੀ ਕਿਸ ਦੀ ਹੈ ਜਿਸ ਨਾਲ ਫਿਰ ਪਿਆਰ ਪਾਇਆ ਹੋਇਆ ਹੈ ? ਜੋ ਦਿਸਦਾ ਵਸਦਾ ਹੈ ਸਭ ਬਦਲ ਦੀ ਛਾਇਆ ਵਾਂਗ ਨਾਸ ਹੋ ਜਾਵੇਗਾ।

ਆਪਣੇ ਅਹੰਕਾਰ ਨੂੰ ਤਿਆਗ ਕੇ ਸੰਤ ਜਨਾਂ ਦੀ ਸ਼ਰਨ ਵਿਚ ਆ ਤਾਂ ਛਿਨ ਵਿਚ ਮੁਕਤੀ ਪ੍ਰਾਪਤ ਹੋ ਜਾਵੇਗੀ। ਗੁਰੂ ਨਾਨਕ ਜੀ ਦਸਦੇ ਹਨ ਕਿ ਪਰਮਾਤਮਾਂ ਦੀ ਭਗਤੀ ਬਿਨਾਂ ਨਾਮ ਸਿਮਰਨ ਬਿਨਾਂ ਹੋਰ ਕਿਧਰੇ ਸੁਪਨੇ ਵਿਚ ਵੀ ਸੁਖ ਨਹੀਂ ਮਿਲ ਸਕਦਾ।

ਸਾਰੰਗ ਮਹਲਾ ੯

ਕਹਾ ਨਰ ਅਪਨੋ ਜਨਮ ਗਵਾਵੈ ॥
ਮਾਇਆ ਮਦਿ ਬਿਖਿਆ ਰਸਿ ਰਚਿਓ
ਰਾਮ ਸਰਨਿ ਨਹੀ ਆਵੈ ॥ ਰਹਾਉ ॥
ਇਹੁ ਸੰਸਾਰੁ ਸਗਲ ਹੈ ਸੁਪਨੋ
ਦੇਖਿ ਕਹਾ ਲੋਭਾਵੈ ॥
ਜੋ ਉਪਜੈ ਸੋ ਸਗਲ ਬਿਨਾਸੈ
ਰਹਨੁ ਨ ਕੋਊ ਪਾਵੈ ॥ ੧ ॥
ਮਿਥਿਆ ਤਨੁ ਸਾਚੋ ਕਰਿ ਮਾਨਿਓ
ਇਹਿ ਬਿਧਿ ਆਪੁ ਬੰਧਾਵੈ ॥
ਜਨ ਨਾਨਕ ਸੋਊ ਜਗ ਮੁਕਤਾ
ਰਾਮ ਭਜਨ ਚਿਤੁ ਲਾਵੈ ॥ ੨ ॥ ੩ ॥

**ਅਰਥ :**

ਹੇ ਮਾਨਵ ਤੂੰ ਆਪਣਾ ਜੀਵਨ ਕਿਉਂ ਬੇਅਰਥ ਗਵਾ ਰਿਹਾ ਹੈਂ ? ਮਾਇਆ ਦੇ ਨਸ਼ੇ ਵਿਚ ਚੂਰ ਜ਼ਹਿਰੀਲੇ-ਵਿਸ਼ੇ-ਵਿਕਾਰਾਂ ਦੇ ਰਸ ਵਿਚ ਲੀਨ ਹੋਇਆ ਹੈਂ ਪਰ ਪਰਮਾਤਮਾਂ ਦੀ ਸ਼ਰਨ ਵਿਚ ਨਹੀਂ ਆ ਰਿਹਾ।

ਇਹ ਸਾਰੀ ਦੁਨੀਆਂ ਇਕ ਸੁਪਨਾ ਹੈ ਇਸ ਨੂੰ ਦੇਖ ਕੇ ਕਿਉਂ ਲਾਲਚ ਵਿਚ ਆ ਗਿਆ ਹੈਂ ? ਜੋ ਵੀ ਜਨਮਿਆ ਹੈ ਉਹ ਨਾਸ਼ ਹੋ ਜਾਂਦਾ ਹੈ। ਇਥੇ ਸਦਾ ਲਈ ਕੋਈ ਨਹੀਂ ਰਹਿ ਸਕਿਆ ਭਾਵ ਮਹਾਂਬਲੀ ਕਾਲ ਸਾਰਿਆਂ ਨੂੰ ਹੀ ਮਾਰ ਲੈਂਦਾ ਹੈ।

ਇਸ ਮਿਥਿਆ (ਝੂਠੇ) ਤਨ ਨੂੰ ਸੱਚਾ ਕਰਕੇ ਮੰਨਣ ਕਾਰਨ ਆਪਣੇ ਆਪ ਨੂੰ ਬੰਧਨ ਵਿਚ ਪਾ ਲਿਆ ਹੈ। ਗੁਰੂ ਨਾਨਕ ਜੀ ਆਖਦੇ ਹਨ ਇਸ ਜਗਤ ਵਿਚ ਉਹ ਮੁਕਤ ਹੈ ਜੋ ਪਰਮਾਤਮਾਂ ਦੇ ਭਜਨ ਵਿਚ ਮਨ ਨੂੰ ਲੀਨ ਕਰ ਦਿੰਦਾ ਹੈ।

**ਸਾਰੰਗ ਮਹਲਾ ੯**

ਮਨ ਕਰ ਕਬਹੂ ਨ ਹਰਿ ਗੁਨ ਗਾਇਓ ॥
ਬਿਖਿਆ ਸਕਤਿ ਰਹਿਓ ਨਿਸ ਬਾਸੁਰ
ਕੀਨੋ ਅਪਨੋ ਭਾਇਓ ॥
ਗੁਰ ਉਪਦੇਸੁ ਸੁਨਿਓ ਨਹ ਕਾਨਨਿ
ਪਰ ਦਾਰਾ ਲਪਟਾਇਓ ॥
ਪਰ ਨਿੰਦਿਆ ਕਾਰਨਿ ਬਹੁ ਧਾਵਤ
ਸਮਝਿਓ ਨਹ ਸਮਝਾਇਓ ॥ ੧ ॥
ਕਹਾ ਕਹਉ ਮੈ ਅਪਨੀ ਕਰਨੀ
ਜਿਹ ਬਿਧਿ ਜਨਮ ਗਵਾਇਓ ॥
ਕਹਿ ਨਾਨਕ ਸਭ ਅਵਗੁਨ ਮੋ ਮੈ
ਰਾਖਿ ਲੇਹੁ ਸਰਨਾਇਓ ॥ ੨ ॥ ੪ ॥



**ਅਰਥ :**

ਇਹ ਪ੍ਰਾਣੀ ਤੂੰ ਕਦੇ ਵੀ ਮਨ ਕਰਕੇ ਪਰਮਾਤਮਾਂ ਦੇ ਗੁਣ ਨਹੀਂ ਗਾਏ ਤੇ ਦਿਨ ਰਾਤ ਵਿਸ਼ੇ ਵਿਕਾਰਾਂ ਵਿਚ ਖਚਿਤ ਰਹਿੰਦਾ ਆਪਣੀਆਂ ਮਨ ਮਰਜ਼ੀਆਂ ਕਰਦਾ ਰਿਹਾ।

ਗੁਰੂ ਜੀ ਦੇ ਬਚਨ! ਉਹਨਾਂ ਦਾ ਉਪਦੇਸ਼ ਕਦੇ ਵੀ ਧਿਆਨ ਨਾਲ ਨਹੀਂ ਸੁਣਿਆ, ਬਸ ਪਰਾਈਆਂ ਇਸਤ੍ਰੀਆਂ ਨਾਲ ਹੀ ਮਨ ਜੋੜੀ ਰਖਿਆ ਹੈ। ਪਰਾਈ-ਨਿੰਦਿਆ ਕਰਨ ਲਈ ਬੜਾ ਇਧਰ ਉਧਰ ਭੱਜਦਾ ਰਿਹਾ ਹੈਂ। ਬੜਾ ਸਮਝਾਇਆ ਪਰ ਮਨ ਸਮਝਿਆ ਨਹੀਂ।

ਮੈਂ ਆਪਣੇ ਕਰਮਾਂ ਬਾਰੇ ਕੀ ਕਹਾਂ, ਜਿਵੇਂ ਮੈਂ ਆਪਣਾ ਜੀਵਨ ਗਵਾ ਲਿਆ ਹੈ। ਗੁਰੂ ਨਾਨਕ ਜੀ ਆਖਦੇ ਹਨ ਮੇਰੇ ਵਿਚ ਸਭ ਅਵਗੁਣ ਹਨ ਮੈਂ ਆਪ ਦੀ ਸ਼ਰਨ ਆਇਆ ਹਾਂ ਮੈਨੂੰ ਰੱਖ ਲਓ।

### ਰਾਗ ਜੈਜਾਵੰਤੀ ਮਹਲਾ ੯

ਰਾਮ ਸਿਮਰ ਰਾਮ ਸਿਮਰ
ਇਹੈ ਤੇਰੈ ਕਾਜਿ ਹੈ ॥
ਮਾਇਆ ਕੌ ਸੰਗੁ ਤਿਆਗਿ
ਪ੍ਰਭ ਜੂ ਕੀ ਸਰਨਿ ਲਾਗ ॥
ਜਗਤ ਸੁਖ ਮਾਨੁ ਮਿਥਿਆ
ਝੂਠੋ ਸਭ ਸਾਜੁ ਹੈ ॥ ਰਹਾਉ ॥
ਸੁਪਨੇ ਜਿਉ ਧਨ ਪਛਾਨੁ
ਕਾਹੇ ਪਰ ਕਰਤ ਮਾਨੁ ॥
ਬਾਰੂ ਕੀ ਭੀਤਿ ਜੈਸੇ
ਬਸੁਧਾ ਕੌ ਰਾਜ ਹੈ ॥ ੧ ॥
ਨਾਨਕ ਜਨ ਕਹਤ ਬਾਤ
ਬਿਨਸਿ ਜੈ ਹੈ ਤੇਰੋ ਗਾਤ
ਛਿਨੁ ਛਿਨੁ ਕਰਿ ਗਇਓ ਕਾਲੁ
ਤੈਸੇ ਜ਼ਾਤੁ ਆਜੁ ਹੈ ॥ ੨ ॥ ੧ ॥

ਅਰਥ :

ਹੇ ਪ੍ਰਾਣੀ ਰਾਮ ਨਾਮ ਦਾ ਜਾਪ ਕਰ ਇਹੀ ਤੇਰਾ ਅਸਲੀ ਕੰਮ ਹੈ। ਇਸ ਮਾਇਆ ਦਾ ਸਾਥ ਛੱਡ ਦੇ ਤੇ ਪਰਮਾਤਮਾਂ ਦੀ ਸ਼ਰਨ ਪੈ ਜਾਹ। ਇਹ ਦੁਨਿਆਵੀ ਪਦਾਰਥਾਂ ਤੇ ਸਾਰੇ ਸੁਖਾਂ ਨੂੰ ਝੂਠਾ ਮੰਨ। ਇਹ ਸਭ ਕੁਝ ਝੂਠਾ ਹੈ।

ਇਹ ਧੰਨ ਸੁਪਨੇ ਦੇ ਸਮਾਨ ਹੈ। ਤੂੰ ਕਮਲਿਆਂ ਕਿਸ ਗੱਲ ਤੇ ਮਾਣ ਕਰ ਰਿਹਾ ਹੈਂ ? ਇਹ ਸਭ ਕੁਝ ਤਾਂ ਰੇਤ ਦੀ ਕੰਧ ਵਾਂਗ ਇਸ ਧਰਤੀ ਦਾ ਰਾਜ ਹੈ ਭਾਵ ਸਭ ਨਾਸ਼ਮਾਨ ਹੈ।

ਗੁਰੂ ਨਾਨਕ ਜੀ ਇਕ ਗੱਲ ਆਖਦੇ ਹਨ ਕਿ ਤੇਰਾ ਸਰੀਰ ਨਾਸ ਹੋ ਜਾਣਾ ਹੈ। ਜਿਵੇਂ ਛਿਨ ਛਿਨ ਪਲ ਪਲ ਕਰਕੇ ਸਮਾਂ ਬੀਤ ਗਿਆ ਹੈ ਤਿਵੇਂ ਇਹ ਅੱਜ ਬੀਤ ਜਾਵੇਗਾ।

**ਜੈਜਾਵੰਤੀ ਮਹਲਾ ੯**

ਰਾਮ ਭਜੁ ਰਾਮ ਭਜੁ ਜਨਮੁ ਸਿਰਾਤੁ ਹੈ ॥
ਕਹਉ ਕਹਾ ਬਾਰ ਬਾਰ ॥
ਸਮਝਤ ਨਹ ਕਿਉ ਗਵਾਰ ॥
ਬਿਨਸਤ ਨਹ ਲਗੇ ਬਾਰ
ਓਰੇ ਸਮ ਗਾਤ ਹੈ ॥ ਰਹਾਉ ॥
ਸਗਲ ਭਰਮ ਡਾਰਿ ਦੇਹ ॥
ਗੋਬਿੰਦ ਕੋ ਨਾਮੁ ਲੇਹ ॥
ਅੰਤਿ ਬਾਰ ਸੰਗਿ ਤੇਰੈ
ਇਹੈ ਏਕ ਜਾਤ ਹੈ ॥ ੧ ॥
ਬਿਖਿਆ ਬਿਖ ਜਿਉ ਬਿਸਾਰਿ ॥
ਪ੍ਰਭ ਕੌ ਜਸੁ ਹੀਏ ਧਾਰ ॥
ਨਾਨਕ ਜਨ ਕਹਿ ਪੁਕਾਰ ।
ਅਉਸਰੁ ਬਿਹਾਤੁ ਹੈ ॥ ੨ ॥ ੨ ॥

**ਅਰਥ :**

ਹੇ ਪ੍ਰਾਣੀ ਪਰਮਾਤਮਾਂ ਦਾ ਨਾਮ ਵਾਰ ਵਾਰ ਜਪ ਕਿਉਂਕਿ ਉਮਰ ਬੀਤਦੀ ਜਾ ਰਹੀ ਹੈ। ਮੈਂ ਘੜੀ-ਮੁੜੀ ਕੀ ਆਖਾਂ ? ਮੂਰਖਾ ਤੂੰ ਸਮਝਦਾ ਕਿਉਂ ਨਹੀਂ ?

ਇਹ ਸਰੀਰ ਗੜੇ ਵਾਂਗੂ ਹੈ ਜਿਸ ਨੂੰ ਨਾਸ਼ ਹੁੰਦਿਆਂ ਦੇਰ ਨਹੀਂ ਲਗਦੀ।

ਸਾਰੇ ਭਰਮ-ਭੁਲੇਖੇ ਛੱਡ ਦੇ। ਸਿਰਫ ਪਰਮਾਤਮਾਂ ਦਾ ਨਾਮ ਜਪ ਕਿਉਂਕਿ ਅੰਤ ਸਮੇਂ ਸਿਰਫ ਇਸ ਨੇ ਹੀ ਤੇਰੇ ਨਾਲ ਨਿਭਣਾ ਹੈ।

ਇਹਨਾਂ ਵਿਸ਼ੇ ਵਿਕਾਰਾਂ ਨੂੰ ਜ਼ਹਿਰ ਸਮਝ ਕੇ ਤਿਆਗ ਦੇ। ਪਰਮਾਤਮਾਂ ਦਾ ਨਾਮ ਮਨ ਵਿਚ ਵਸਾ। ਗੁਰੂ ਨਾਨਕ ਜੀ ਪੁਕਾਰ ਪੁਕਾਰ ਕੇ ਆਖਦੇ ਹਨ ਇਹ ਜੀਵਨ ਪਲ ਪਲ ਕਰਕੇ ਬੀਤੀ ਜਾਂਦਾ ਹੈ।

**ਜੈਜਾਵੰਤੀ ਮਹਲਾ ੯**

ਰੇ ਮਨ ਕਉਨ ਗਤਿ ਹੋਇ ਹੈ ਤੇਰੀ ॥
ਇਹ ਜਗ ਮੈ ਰਾਮ ਨਾਮੁ ॥
ਸੋ ਤਉ ਨਹੀ ਸੁਨਿਓ ਕਾਨ ॥
ਬਿਖਿਅਨ ਸਿਉ ਅਤਿ ਲੁਭਾਨ
ਮਤਿ ਨਾਹਿਨ ਫੇਰੀ ॥ ਰਹਾਉ ॥
ਮਾਨਸ ਕੋ ਜਨਮ ਲੀਨ ॥
ਸਿਮਰਨੁ ਨਹ ਨਿਮਖ ਕੀਨ ॥
ਦਾਰਾ ਸੁਖ ਭਇਓ ਦੀਨ
ਪਗਹੁ ਪਰੀ ਬੇਰੀ ॥ ੧ ॥
ਨਾਨਕ ਜਨ ਕਹਿ ਪੁਕਾਰਿ
ਸੁਪਨੈ ਜਿਉ ਜਗੁ ਪਸਾਰਿ ॥
ਸਿਮਰਤ ਨਹਿ ਕਿਉ ਮੁਰਾਰਿ ॥
ਮਾਇਆ ਜਾਕੀ ਚੇਰੀ ॥ ੨ ॥ ੩ ॥

**ਅਰਥ :**

ਹੇ ਮਨਾਂ ਤੇਰੀ ਕੀ ਹਾਲਤ ਹੋ ਗਈ ਹੈ ? ਇਸ ਜਗਤ ਵਿਚ ਰਾਮ ਨਾਮ ਜੋ ਸਰਬ-ਸ੍ਰੇਸ਼ਟ ਹੈ, ਉਸ ਨੂੰ ਤੂੰ ਕੰਨ ਲਾਕੇ ਧਿਆਨ ਨਾਲ ਸੁਣਿਆ ਹੀ ਨਹੀਂ।

ਇਹ ਵਿਸ਼ੇ ਵਿਕਾਰਾਂ ਵਿਚ ਖੂਬ ਲੱਗਾ ਹੋਇਆ ਹੈ ਤੇ ਇਹਨਾਂ ਵਲੋਂ ਆਪਣਾ ਧਿਆਨ ਨਹੀਂ ਮੋੜ ਰਿਹਾ ।

ਮਨੁਖ ਜਨਮ ਧਾਰਕੇ ਇਕ ਪਲ ਵੀ ਸਿਮਰਨ ਨਹੀਂ ਕੀਤਾ ਸਗੋਂ ਬੇਸਹਾਰਾ ਦੀਨ ਜਿਹਾ ਬਣ ਕੇ ਇਸਤ੍ਰੀ ਦੇ ਸੁਖ ਵਿਚ ਫੱਸ ਗਿਆ ਹੈ । ਇਸ ਤਰ੍ਹਾਂ ਆਪਣੇ ਪੈਰਾਂ ਵਿਚ ਆਪੇ ਹੀ ਬੇੜੀ ਪਾ ਲਈ ਹੈ ।

ਗੁਰੂ ਨਾਨਕ ਜੀ ਪੁਕਾਰ ਪੁਕਾਰ ਕੇ ਆਖਦੇ ਹਨ ਕਿ ਇਸ ਜਗਤ ਦੇ ਪਸਾਰੇ ਨੂੰ ਸੁਪਨੇ ਵਾਂਗ ਝੂਠਾ ਸਮਝੋ । ਉਸ ਪਰਮਾਤਮਾਂ ਦਾ ਸਿਮਰਨ ਨਹੀਂ ਕਰਦੇ ਜਿਸ ਦੀ ਇਹ ਮਾਇਆ ਚੇਲੀ ਹੈ ਭਾਵ ਗੁਲਾਮ ਹੈ ।

### ਜੈਜਾਵੰਤੀ ਮਹਲਾ ੯

ਬੀਤ ਜੈ ਹੈ ਬੀਤ ਜੈ ਹੈ ਜਨਮ ਅਕਾਜ ਰੇ ॥
ਨਿਸ ਦਿਨ ਸੁਨ ਕੈ ਪੁਰਾਨ ॥
ਸਮਝਤ ਨਹ ਰੇ ਅਜਾਨ ।
ਕਾਲ ਤਉ ਪਹੂਚਿਓ ਆਨਿ
ਕਹਾ ਜੈ ਹੈ ਭਾਜਿ ਰੇ ॥ ਰਹਾਉ ॥
ਅਸਥਿਰ ਜੋ ਮਾਨਿਓ ਦੇਹ ॥
ਸੋ ਤਉ ਤੇਰਉ ਹੋਇ ਹੈ ਖੇਹ ॥
ਕਿਉ ਨ ਹਰਿ ਕੋ ਨਾਮ ਲੇਹ
ਮੂਰਖ ਨਿਲਾਜ ਰੇ ॥ ੧ ॥
ਰਾਮ ਭਗਤਿ ਹੀਏ ਆਨਿ ॥
ਛਾਡਿ ਦੇ ਤੈ ਮਨ ਕੋ ਮਾਨੁ ॥
ਨਾਨਕ ਜਨ ਇਹ ਬਖਾਨ
ਜਗ ਮੈ ਬਿਰਾਜ ਰੇ ॥ ੨ ॥ ੪ ॥

ਅਰਥ :

ਇਹ ਜਨਮ ਬੇਅਰਥ ਹੀ ਬੀਤੀ ਜਾ ਰਿਹਾ । ਦਿਨ ਰਾਤ ਪੁਰਾਣਾਂ ਦੀ ਕਥਾ ਸੁਣਕੇ ਵੀ ਮੂਰਖ ਨਹੀਂ ਸਮਝਿਆ । ਜਦੋਂ ਮੌਤ ਦਾ ਸਮਾਂ ਆ ਗਿਆ ਤਾਂ ਫਿਰ ਭੱਜ ਕੇ ਕਿਥੇ ਜਾਵੇਂਗਾ ?

ਇਸ ਸਰੀਰ ਜਿਸ ਨੂੰ ਤੂੰ ਅਸਥਿਰ ਤੇ ਅਮਰ ਮੰਨਿਆ ਹੈ, ਉਹ ਤਾਂ ਮਿੱਟੀ ਹੋ ਜਾਵੇਗਾ । ਹੇ ਬੇਸ਼ਰਮ ਮੂਰਖ ਪਰਮਾਤਮਾਂ ਦਾ ਨਾਮ ਕਿਉਂ ਨਹੀਂ ਲੈਂਦਾ ?

ਗੁਰੂ ਨਾਨਕ ਜੀ ਆਖਦੇ ਹਨ ਕਿ ਰਾਮ ਦੀ ਭਗਤੀ ਦਿਲ ਵਿਚ ਵਸਾ ਲੈ, ਮਨ ਦੀ ਹਉਮੈ ਦਾ ਤਿਆਗ ਕਰ ਦੇ, ਇਸ ਤਰ੍ਹਾਂ ਕਰਨ ਨਾਲ ਸੰਸਾਰ ਵਿਚ ਅਸਥਿਰ ਪਦਵੀ ਪ੍ਰਾਪਤ ਹੋ ਜਾਵੇਗੀ । ਭਾਵ ਜੀਵਨ ਮੁਕਤੀ ਮਿਲ ਜਾਵੇਗੀ ।

ੴ ਸਤਿਗੁਰ ਪ੍ਰਸਾਦਿ ॥

**ਸਲੋਕ ਮਹਲਾ ੯**

ਗੁਨ ਗੋਬਿੰਦ ਗਾਇਓ ਨਹੀ ਜਨਮੁ ਅਕਾਰਥ ਕੀਨ ॥
ਕਹੁ ਨਾਨਕ ਹਰਿ ਭਜੁ ਮਨਾ ਜਿਹਿ ਬਿਧਿ ਜਲ ਕਉ ਮੀਨ ॥ ੧ ॥

ਹੇ ਪ੍ਰਾਣੀ ਤੂੰ ਪਰਮਾਤਮਾਂ ਦੇ ਗੁਣ ਨਹੀਂ ਗਾਏ ਭਾਵ ਸਿਮਰਨ ਨਹੀਂ ਕੀਤਾ ਤੇ ਆਪਣਾ ਜੀਵਨ ਬੇਅਰਥ ਗਵਾ ਦਿਤਾ ਹੈ। ਗੁਰੂ ਨਾਨਕ ਜੀ ਆਖਦੇ ਹਨ ਪਰਮਾਤਮਾਂ ਨਾਲ ਇਉਂ ਪ੍ਰੀਤ ਕਰਕੇ ਉਸਨੂੰ ਸਿਮਰ ਜਿਵੇਂ ਮਛਲੀ ਪਾਣੀ ਨੂੰ ਪਿਆਰ ਕਰਦੀ ਹੈ ॥੧॥

ਬਿਖਿਅਨ ਸਿਉ ਕਾਹੇ ਰਚਿਓ ਨਿਮਖ ਹੋਹਿ ਉਦਾਸੁ ॥
ਕਹੁ ਨਾਨਕ ਭਜੁ ਹਰਿ ਮਨਾ ਪਰੈ ਨ ਜਮ ਕੀ ਫਾਸ ॥ ੨ ॥

ਹੇ ਪ੍ਰਾਣੀ ਤੂੰ ਕਿਉਂ ਇਹਨਾਂ ਵਿਸ਼ੇ ਵਿਕਾਰਾਂ ਵਿਚ ਗ੍ਰਸਤ ਹੈਂ। ਤੂੰ ਪਲ ਭਰ ਲਈ ਵੀ ਵੈਰਾਗ ਧਾਰਨ ਨਹੀਂ ਕੀਤਾ। ਗੁਰੂ ਨਾਨਕ ਜੀ ਸਮਝਾਉਂਦੇ ਹਨ ਕਿ ਪਰਮਾਤਮਾਂ ਦੀ ਭਗਤੀ ਕਰ ਨਾਮ-ਸਿਮਰਨ ਵਿਚ ਜੁੜ ਫਿਰ ਜਮਾਂ ਦੀ ਫਾਹੀ ਗਲ ਵਿਚ ਨਹੀਂ ਪਵੇਗੀ ॥੨॥

ਤਰਨਾਪੋ ਇਉ ਹੀ ਗਇਓ ਲੀਓ ਜਰਾ ਤਨੁ ਜੀਤਿ ॥
ਕਹੁ ਨਾਨਕ ਭਜੁ ਹਰਿ ਮਨਾ ਅਉਧ ਜਾਤੁ ਹੈ ਬੀਤਿ ॥ ੩ ॥

ਜਵਾਨੀ ਇਸੇ ਤਰ੍ਹਾਂ ਪਾਪ ਕਰਦਿਆਂ ਬੀਤ ਗਈ ਤੇ ਬ੍ਰਿਧ ਅਵਸਥਾ ਨੇ ਸਰੀਰ ਨੂੰ ਜਿਤ ਲਿਆ। ਭਾਵ ਬੁਢੇਪੇ ਨੇ ਆ ਘੇਰਿਆ। ਗੁਰੂ ਨਾਨਕ ਜੀ ਆਖਦੇ ਹਨ ਕਿ ਪਰਮਾਤਮਾਂ ਦਾ ਸਿਮਰਨ ਕਰ ਉਮਰ ਬੀਤੀ ਜਾ ਰਹੀ ਹੈ ॥੩॥

ਬਿਰਧਿ ਭਇਓ ਸੂਝੈ ਨਹੀ ਕਾਲੁ ਪਹੂਚਿਓ ਆਨਿ ॥
ਕਹੁ ਨਾਨਕ ਨਰ ਬਾਵਰੇ ਕਿਉ ਨ ਭਜੈ ਭਗਵਾਨੁ ॥ ੪ ॥

ਹੇ ਮਨੁਖ ਤੂੰ ਬੁੱਢਾ ਹੋ ਗਿਆ ਹੈਂ ਅਤੇ ਤੈਨੂੰ ਅਜੇ ਵੀ ਸਮਝ ਨਹੀਂ ਆ ਰਹੀ ਕਿ ਅੰਤ ਸਮਾਂ ਨੇੜੇ ਆ ਗਿਆ ਹੈ। ਗੁਰੂ ਨਾਨਕ ਜੀ ਆਖਦੇ ਹਨ ਕਮਲਿਆ ਮਨੁੱਖਾ ਤੂੰ ਅਜੇ ਵੀ ਪਰਮਾਤਮਾਂ ਦਾ ਸਿਮਰਨ ਕਿਉਂ ਨਹੀਂ ਕਰਦਾ ? ।।੪।।

ਧਨ ਦਾਰਾ ਸੰਪਤਿ ਸਗਲ ਜਿਨਿ ਅਪੁਨੀ ਕਰਿ ਮਾਨਿ ।।
ਇਨ ਮੈ ਕਛੁ ਸੰਗੀ ਨਹੀ ਨਾਨਕ ਸਾਚੀ ਜਾਨਿ ।। ੫ ।।

ਹੇ ਮਨਾਂ ਜਿਸ ਨੇ ਧਨ, ਇਸਤ੍ਰੀ ਸੰਪਤੀ ਤੇ ਹੋਰ ਸਭ ਵਸਤਾਂ ਨੂੰ ਆਪਣਾ ਮੰਨਿਆ ਹੈ, ਉਸ ਨੂੰ ਇਹ ਸੱਚੀ ਗਲ ਦੀ ਸੋਝੀ ਨਹੀਂ, ਗੁਰੂ ਨਾਨਕ ਜੀ ਆਖਦੇ ਹਨ ਕਿ ਇਹਨਾਂ ਵਿਚੋਂ ਕੋਈ ਵੀ ਵਸਤੂ ਸੰਗ ਸਾਥ ਨਹੀਂ ਜਾਂਦੀ ਭਾਵ ਸਭ ਜੀਉਂਦਿਆਂ ਦੇ ਸੰਬੰਧ ਹਨ। ਅੰਤ ਕਾਲ ਸਿਰਫ ਰਾਮ-ਨਾਮ ਸਾਥੀ ਰਹਿ ਜਾਂਦਾ ਹੈ ।।੫।।

ਪਤਿਤ ਉਧਾਰਨ ਭੈ ਹਰਨ ਹਰਿ ਅਨਾਥ ਕੇ ਨਾਥ ।।
ਕਹੁ ਨਾਨਕ ਤਿਹ ਜਾਨੀਐ ਸਦਾ ਬਸਤ ਤੁਮ ਸਾਥ ।। ੬ ।।

ਪਰਮਾਤਮਾਂ ਪਾਪੀਆਂ ਦਾ ਪਾਰ ਉਤਾਰਾ ਕਰਨ ਵਾਲਾ ਮੁਕਤੀ ਦਾ ਦਾਤਾ ਤੇ ਨਿਆਸਰਿਆਂ ਦਾ ਆਸਰਾ ਹੈ। ਗੁਰੂ ਨਾਨਕ ਜੀ ਆਖਦੇ ਹਨ ਉਸਨੂੰ ਹਮੇਸ਼ਾ ਆਪਣੇ ਅੰਗ ਸੰਗ ਵਸਦਾ ਜਾਣੋ ।।੬।।

ਤਨੁ ਧਨੁ ਜਿਹ ਤੋਕਉ ਦੀਓ ਤਾਂ ਸਿਉ ਨੇਹੁ ਨ ਕੀਨ ।।
ਕਹੁ ਨਾਨਕ ਨਰ ਬਾਵਰੇ ਅਬ ਕਿਉਂ ਡੋਲਤ ਦੀਨ ।। ੭ ।।

ਹੇ ਮਨੁਖ ਜੋ ਪਰਮਾਤਮਾਂ ਨੇ ਤੈਨੂੰ ਸਰੀਰ ਤੇ ਮਾਇਆ ਆਦਿ ਦਿਤੇ ਉਸ ਨਾਲ ਕਦੇ ਪ੍ਰੇਮ-ਪਿਆਰ ਨਹੀਂ ਕੀਤਾ। ਗੁਰੂ ਨਾਨਕ ਜੀ ਆਖਦੇ ਹਨ ਹੁਣ ਕਿਉਂ ਨਿਆਸਰਾ ਹੋਇਆ ਡੋਲਦਾ ਫਿਰਦਾ ਹੈਂ ।।੭।।

ਤਨੁ ਧਨੁ ਸੰਪੈ ਸੁਖ ਦੀਓ ਅਰੁ ਜਿਹ ਨੀਕੇ ਧਾਮ ।।
ਕਹੁ ਨਾਨਕ ਸੁਨੁ ਰੇ ਮਨਾ ਸਿਮਰਤ ਕਾਹਿ ਨ ਰਾਮ ।। ੮ ।।

ਮਨੁਖਾ ਦੇਹ, ਮਾਇਆ, ਜਾਇਦਾਦ, ਸੁਖ, ਸੁੰਦਰ ਘਰ ਆਦਿ ਦੇ ਕੇ ਪਰਮਾਤਮਾਂ ਨੇ ਤੈਨੂੰ ਸੁਖੀ ਬਣਾਇਆ ਹੈ ਤੇ ਹਰ ਪ੍ਰਕਾਰ ਦੇ ਸੁਖ ਦਿਤੇ ਹਨ।

ਗੁਰੂ ਨਾਨਕ ਜੀ ਆਖਦੇ ਹਨ ਹੇ ਮਨ ਸੁਣ ਤੂੰ ਪਰਮਾਤਮਾਂ ਨੂੰ ਕਿਉਂ ਨਹੀਂ ਸਿਮਰਦਾ ? ॥੮॥

ਸਭ ਸੁਖ ਦਾਤਾ ਰਾਮੁ ਹੈ ਦੂਸਰ ਨਾਹਿਨ ਕੋਇ ॥
ਕਹੁ ਨਾਨਕ ਸੁਨਿ ਰੇ ਮਨਾ ਤਿਹਿ ਸਿਮਰਤਿ ਗਤਿ ਹੋਇ ॥ ੯ ॥

ਸਾਰੇ ਸੁਖਾਂ ਦਾ ਦਾਤਾ ਸਿਰਫ ਪਰਮਾਤਮਾਂ ਹੈ ਹੋਰ ਕੋਈ ਨਹੀਂ ਹੈ । ਗੁਰੂ ਨਾਨਕ ਜੀ ਆਖਦੇ ਹਨ ਹੇ ਮਨਾਂ ਧਿਆਨ ਨਾਲ ਸੁਣ ਉਸ ਨੂੰ ਸਿਮਰਨ ਨਾਲ ਮੁਕਤੀ ਮਿਲ ਜਾਵੇਗੀ ॥੯॥

ਜਿਹ ਸਿਮਰਤ ਗਤਿ ਪਾਈਐ ਤਿਹਿ ਭਜੁ ਰੇ ਤੈ ਮੀਤ ॥
ਕਹੁ ਨਾਨਕ ਸੁਨ ਰੇ ਮਨਾ ਅਉਧ ਘਟਤ ਹੈ ਨੀਤ ॥ ੧੦ ॥

ਜਿਸ ਪਰਮਾਤਮਾਂ ਦੇ ਸਿਮਰਨ ਨਾਲ ਮੁਕਤੀ ਮਿਲਦੀ ਹੈ, ਹੇ ਮਿਤ੍ਰ ਤੂੰ ਉਸ ਦਾ ਭਜਨ ਕਰ ਉਹੀ ਤੇਰਾ ਸਚਾ ਮਿਤ੍ਰ ਹੈ । ਗੁਰੂ ਨਾਨਕ ਜੀ ਆਖਦੇ ਹਨ ਭੋਲ਼ਿਆ ਮਨਾਂ ਸੁਣ ਇਹ ਉਮਰ ਨਿਤ ਘਟਦੀ ਜਾ ਰਹੀ ਹੈ ॥੧੦॥

ਪਾਂਚ ਤਤੁ ਕੋ ਤਨ ਰਚਿਓ ਜਾਨਹੁ ਚਤੁਰ ਸੁਜਾਨ ॥
ਜਿਹ ਤੇ ਉਪਜਿਆ ਨਾਨਕਾ ਲੀਨ ਤਾਹਿ ਮਾਨ ॥ ੧੧ ॥

ਹੇ ਚਤਰ ਤੇ ਸਿਆਣੇ ਮਨੁਖੋ ਪਰਮਾਤਮਾਂ ਨੇ ਪੰਜਾਂ ਤੱਤਾਂ ਦਾ ਇਹ ਸਰੀਰ ਬਣਾਇਆ ਹੈ । ਗੁਰੂ ਨਾਨਕ ਜੀ ਆਖਦੇ ਹਨ ਕਿ ਜਿਹਨਾਂ ਤੱਤਾਂ ਦਾ ਇਹ ਬਣਿਆ ਹੈ ਅੰਤ ਉਹਨਾਂ ਵਿਚ ਹੀ ਸਮਾ ਜਾਵੇਗਾ ॥੧੧॥

ਘਟਿ ਘਟਿ ਮੈ ਹਰਿ ਜੂ ਬਸੈ ਸੰਤਨਿ ਕਹਿਓ ਪੁਕਾਰਿ ॥
ਕਹੁ ਨਾਨਕ ਤਿਹ ਭਜਿ ਮਨਾ ਤਉ ਨਿਸਿ ਉਤਰਹਿ ਪਾਰਿ ॥੧੨॥

ਹਰ ਇਕ ਸਰੀਰ ਵਿਚ ਪਰਮਾਤਮਾਂ ਦਾ ਨਿਵਾਸ ਹੈ ਇਹ ਗੱਲ ਸੰਤਾਂ ਨੇ ਪੁਕਾਰ ਪੁਕਾਰ ਕੇ ਆਖੀ ਹੈ । ਗੁਰੂ ਨਾਨਕ ਜੀ ਆਖਦੇ ਹਨ ਤੂੰ ਵੀ ਉਸ ਪਰਮਾਤਮਾਂ ਦਾ ਸਿਮਰਨ ਕਰ ਤਾਂਕਿ ਇਸ ਸੰਸਾਰ ਭਵ-ਸਾਗਰ ਤੋਂ ਪਾਰ ਹੋ ਸਕੇਂ । ਭਾਵ ਮੁਕਤੀ ਪ੍ਰਾਪਤ ਕਰ ਸਕੇਂ ॥ ੧੨ ॥

ਸੁਖੁ ਦੁਖੁ ਜਿਹ ਪਰਸੈ ਨਹੀ ਲੋਭ ਮੋਹ ਅਭਿਮਾਨੁ ॥
ਕਹੁ ਨਾਨਕ ਸੁਨ ਰੇ ਮਨਾ ਸੋ ਮੂਰਤਿ ਭਗਵਾਨ ॥ ੧੩ ॥

ਜਿਸ ਮਨੁਖ ਨੂੰ ਦੁਖ ਸੁਖ ਪੋਂਹਦੇ ਨਹੀਂ ਤੇ ਲੋਭ ਮੋਹ ਤੇ ਹੰਕਾਰ ਆਦਿ ਉਸ ਵਿਚ ਨਹੀਂ ਰਹਿ ਗਏ ਭਾਵ ਉਹ ਇਨ੍ਹਾਂ ਵਿਕਾਰਾਂ ਤੋਂ ਮੁਕਤ ਹੋ ਗਿਆ ਹੈ, ਗੁਰੂ ਨਾਨਕ ਜੀ ਆਖਦੇ ਹਨ ਹੇ ਮਨਾਂ ਸੁਣ ਅਜਿਹਾ ਵਿਅਕਤੀ ਪਰਮਾਤਮਾਂ ਦੀ ਮੂਰਤ ਹੈ। ਭਾਵ ਉਹ ਪਰਮਾਤਮਾਂ ਦਾ ਸਰੂਪ ਹੀ ਬਣ ਗਿਆ ਹੈ ॥ ੧੩ ॥

ਉਸਤਤਿ ਨਿੰਦਿਆ ਨਾਹਿ ਜਿਹਿ ਕੰਚਨ ਲੋਹ ਸਮਾਨਿ ॥
ਕਹੁ ਨਾਨਕ ਸੁਨਿ ਰੇ ਮਨਾ ਮੁਕਤਿ ਤਾਹਿ ਤੈ ਜਾਨਿ ॥ ੧੪ ॥

ਜੋ ਵਿਅਤੀ ਆਪਣੀ ਉਸਤਤ ਸੁਣ ਕੇ ਖੁਸ਼ ਤੇ ਨਿੰਦਿਆ ਸੁਣ ਕੇ ਦੁਖੀ ਨਹੀਂ ਹੁੰਦਾ। ਜਿਸ ਦੀ ਦ੍ਰਿਸ਼ਟੀ ਵਿਚ ਲੋਹਾ-ਸੋਨਾ ਬਰਾਬਰ ਹੈ। ਗੁਰੂ ਨਾਨਕ ਜੀ ਆਖਦੇ ਹਨ ਹੇ ਮਨਾਂ ਸੁਣ ਤੂੰ ਉਸ ਵਿਅਕਤੀ ਨੂੰ ਮੁਕਤ ਹੋਇਆ ਮੰਨ ॥੧੪॥

ਹਰਖ ਸੋਗ ਜਾਕੈ ਨਹੀ ਬੈਰੀ ਮੀਤ ਸਮਾਨ ॥

ਕਹੁ ਨਾਨਕ ਸੁਨਿ ਰੇ ਮਨਾ ਮੁਕਤਿ ਤਾਹਿ ਤੈ ਮਾਨ ॥ ੧੫ ॥

ਜਿਸ ਵਿਅਕਤੀ ਨੂੰ ਖੁਸ਼ੀ-ਗ਼ਮੀ ਪੋਂਹਦੀਆਂ ਨਹੀਂ ਭਾਵ ਉਹ ਦੁਖ-ਸੁਖ ਵੇਲੇ ਸੰਤੁਲਿਤ ਮਾਨਸਿਕ ਅਵਸਥਾ ਵਿਚ ਰਹਿੰਦਾ ਹੈ ਤੇ ਉਸ ਲਈ ਵੈਰੀ ਤੇ ਮਿਤ੍ਰ ਬਰਾਬਰ ਹਨ। ਗੁਰੂ ਨਾਨਕ ਜੀ ਆਖਦੇ ਹਨ ਹੇ ਮਨਾਂ ਸੁਣ ਉਸ ਵਿਅਕਤੀ ਨੂੰ ਮੁਕਤ ਸਮਝ ॥ ੧੫ ॥

ਭੈ ਕਾਹੂ ਕਉ ਦੇਤ ਨਹਿ ਨਹਿ ਭੈ ਮਾਨਤ ਆਨਿ ॥
ਕਹੁ ਨਾਨਕ ਸੁਨ ਰੇ ਮਨਾ ਗਿਆਨੀ ਤਾਹਿ ਬਖਾਨਿ ॥ ੧੬ ॥

ਜੋ ਵਿਅਕਤੀ ਨਾ ਕਿਸੇ ਨੂੰ ਡਰਾਉਂਦਾ ਹੈ ਤੇ ਨਾ ਹੀ ਕਿਸੇ ਪਾਸੋਂ ਡਰਦਾ ਹੈ। ਗੁਰੂ ਨਾਨਕ ਜੀ ਆਖਦੇ ਹਨ ਹੇ ਮਨਾਂ ਉਸ ਨੂੰ ਗਿਆਨਵਾਨ ਆਖੋ ॥ ੧੬ ॥

ਜਿਹ ਬਿਖਿਆ ਸਗਲੀ ਤਜੀ ਲੀਓ ਭੇਖ ਬੈਰਾਗ ॥
ਕਹੁ ਨਾਨਕ ਸੁਨ ਰੇ ਮਨਾ ਤਿਹ ਨਰ ਮਾਥੈ ਭਾਗ ॥ ੧੭ ॥

ਜਿਸ ਮਾਨਵ ਨੇ ਸਾਰੇ ਵਿਸ਼ੇ ਵਿਕਾਰਾਂ ਦਾ ਤਿਆਗ ਕਰ ਕੇ ਵੈਰਾਗ ਧਾਰਨ ਕਰ ਲਿਆ ਹੈ, ਗੁਰੂ ਨਾਨਕ ਜੀ ਆਖਦੇ ਹਨ ਪਰਮਾਤਮਾਂ ਨੇ ਧੁਰੋਂ ਉਸ ਦੀ ਚੰਗੀ ਕਿਸਮਤ ਲਿਖੀ ਹੈ ॥ ੧੭ ।

ਜਿਹ ਮਾਇਆ ਮਮਤਾ ਤਜੀ ਸਭ ਤੇ ਭਇਓ ਉਦਾਸ ॥
ਕਹੁ ਨਾਨਕ ਸੁਨ ਰੇ ਮਨਾ ਤਿਹ ਘਟ ਬ੍ਰਹਮੁ ਨਿਵਾਸ ॥ ੧੮ ॥

ਜਿਸ ਵਿਅਕਤੀ ਨੇ ਸਭ ਮਾਇਆ-ਮੋਹ ਦਾ ਤਿਆਗ ਕਰ ਦਿਤਾ ਹੈ ਤੇ ਸਾਰਿਆਂ ਪਾਸਿਆਂ ਤੋਂ ਉਦਾਸ ਹੋ ਗਿਆ ਹੈ, ਗੁਰੂ ਨਾਨਕ ਜੀ ਆਖਦੇ ਹਨ ਉਸ ਦੇ ਹਿਰਦੇ ਵਿਚ ਪਾਰ ਬ੍ਰਹਮ ਪਰਮੇਸ਼ਰ ਦਾ ਨਿਵਾਸ ਹੈ ॥ ੧੮ ॥

ਜਿਹ ਪ੍ਰਾਨੀ ਹਉਮੈ ਤਜੀ ਕਰਤਾ ਰਾਮ ਪਛਾਨ ॥
ਕਹੁ ਨਾਨਕ ਵਹੁ ਮੁਕਤਿ ਨਰੁ ਇਹ ਮਨ ਸਾਚੀ ਮਾਨ ॥ ੧੯ ॥

ਜਿਸ ਵਿਅਕਤੀ ਨੇ ਆਪਣੀ ਹਉਮੈ ਤਿਆਗ ਦਿਤੀ ਹੈ ਤੇ ਕਰਨ-ਕਾਰਨ ਪਰਮਾਤਮਾਂ ਨੂੰ ਪਛਾਣ ਲਿਆ ਹੈ। ਗੁਰੂ ਨਾਨਕ ਜੀ ਆਖਦੇ ਹਨ ਇਸ ਗਲ ਨੂੰ ਆਪਣੇ ਮੰਨ ਵਿਚ ਸੱਚੀ ਕਰਕੇ ਜਾਣ ਲਓ ਕਿ ਉਹ ਪ੍ਰਾਣੀ ਮੁਕਤ ਹੋ ਗਿਆ ਹੈ ॥ ੧੯ ॥

ਭੈ ਨਾਸਨਿ ਦੁਰਮਤਿ ਹਰਨ ਕਲਿ ਮਹਿ ਹਰਿ ਕੋ ਨਾਮ ॥
ਨਿਸ ਦਿਨਿ ਜੋ ਨਾਨਕ ਭਜੈ ਸਫਲ ਹੋਇ ਤਿਹ ਕਾਮ ॥ ੨੦ ॥

ਸਾਰੇ ਪ੍ਰਕਾਰ ਦੇ ਡਰਾਂ ਨੂੰ ਤੇ ਮਾੜੀ ਬੁਧੀ ਨੂੰ ਨਸ਼ਟ ਕਰਨ ਵਾਲਾ ਇਸ ਕਲਯੁਗ ਵਿਚ ਪਰਮਾਤਮਾਂ ਦਾ ਨਾਮ ਹੈ। ਗੁਰੂ ਨਾਨਕ ਜੀ ਆਖਦੇ ਹਨ ਜੋ ਪ੍ਰਾਣੀ ਦਿਨ ਰਾਤ ਸਿਮਰਨ ਕਰਦਾ ਹੈ ਉਸ ਦੇ ਸਾਰੇ ਕਾਰਜ ਸਫਲਤਾ ਨਾਲ ਪੂਰਨ ਹੋ ਜਾਂਦੇ ਹਨ ॥ ੨੦ ॥

ਜਿਹਬਾ ਗੁਨ ਗੋਬਿੰਦ ਭਜਹੁ ਕਰਨ ਸੁਨਹੁ ਹਰਿ ਨਾਮ ॥
ਕਹੁ ਨਾਨਕ ਸੁਨ ਰੇ ਮਨਾ ਪਰਹਿ ਨਾ ਜਮ ਕੇ ਧਾਮ ॥ ੨੧ ॥

ਹੇ ਪ੍ਰਾਣੀਓ ਜਿਹਬਾ ਨਾਲ ਪਰਮਾਤਮਾਂ ਦੇ ਗੁਣ ਗਾਵੋ ਤੇ ਕੰਨਾਂ ਨਾਲ ਪਰਮਾਤਮਾਂ ਦੀ ਕੀਰਤ ਸੁਣੋ । ਪਰਮਾਤਮਾਂ ਦਾ ਨਾਮ ਸੁਣੋ। ਗੁਰੂ ਨਾਨਕ ਜੀ

ਆਖਦੇ ਹਨ ਹੇ ਮਨਾਂ ਅਜਿਹਾ ਕਰਨ ਨਾਲ ਤੁਸੀਂ ਜਮਾਂ ਦੇ ਧਾਮ ਭਾਵ ਨਰਕ ਵਿਚ ਨਹੀਂ ਪਵੋਗੇ ॥ ੨੧ ॥

ਜੋ ਪ੍ਰਾਣੀ ਮਮਤਾ ਤਜੈ ਲੋਭ ਮੋਹ ਅਹੰਕਾਰ ॥
ਕਹੁ ਨਾਨਕ ਆਪਨ ਤਰੈ ਅਉਰਨ ਲੇਤ ਉਧਾਰ ॥ ੨੨ ॥

ਜੋ ਪ੍ਰਾਣੀ ਆਪਣੇ ਸਬੰਧੀਆਂ ਲਈ ਪਿਆਰ ਤਿਆਗ ਦਿੰਦਾ ਹੈ । ਲੋਭ ਮੋਹ ਤੇ ਹੰਕਾਰ ਦਾ ਤਿਆਗ ਕਰ ਦਿੰਦਾ ਹੈ । ਗੁਰੂ ਨਾਨਕ ਜੀ ਆਖਦੇ ਹਨ ਉਹ ਆਪ ਤਾਂ ਮੁਕਤ ਹੋ ਹੀ ਜਾਂਦਾ ਹੈ ਨਾਲ ਹੋਰਨਾਂ ਨੂੰ ਵੀ ਤਾਰ ਲੈਂਦਾ ਹੈ ਭਾਵ ਉਸ ਨਾਲ ਹੋਰ ਵੀ ਮੁਕਤ ਹੋ ਜਾਂਦੇ ਹਨ ॥ ੨੨ ॥

ਜਿਉ ਸੁਪਨਾ ਅਰੁ ਪੇਖਨਾ ਐਸੇ ਜਗ ਕਉ ਜਾਨਿ ॥
ਇਨ ਮੈ ਕਛੁ ਸਾਚੋ ਨਹੀਂ ਨਾਨਕ ਬਿਨ ਭਗਵਾਨ ॥ ੨੩ ॥

ਇਸ ਦੁਨੀਆਂ ਨੂੰ ਇਸ ਤਰ੍ਹਾਂ ਜਾਣੋ ਜਿਵੇਂ ਸੁਪਨਾ ਹੁੰਦਾ ਹੈ ਜਾਂ ਤਮਾਸ਼ਾ ਹੁੰਦਾ ਹੈਂ ਜਿਵੇਂ ਸੁਪਨਾ ਤੇ ਤਮਾਸ਼ਾ ਝੂਠਾ, ਮਿਥਿਆ ਤੇ ਭਰਮ ਹੁੰਦਾ ਹੈ ਇਸ ਤਰ੍ਹਾਂ ਇਹ ਜਗਤ ਹੈ, ਗੁਰੂ ਨਾਨਕ ਜੀ ਆਖਦੇ ਹਨ ਸਿਰਫ਼ ਪਰਮਾਤਮਾਂ ਹੀ ਸਤਿਯ ਹੈ ॥ ੨੩ ॥

ਨਿਸਿ ਦਿਨ ਮਾਇਆ ਕਾਰਨੇ ਪ੍ਰਾਨੀ ਡੋਲਤ ਨੀਤ ॥
ਕੋਟਨ ਮੈ ਨਾਨਕ ਕੋਊ ਨਾਰਾਇਣ ਜਿਹ ਚੀਤਿ ॥ ੨੪ ॥

ਇਹ ਪ੍ਰਾਣੀ ਮਾਇਆ ਦੀ ਖ਼ਾਤਰ ਦਿਨ ਰਾਤ ਡੋਲਦਾ ਹੈ ਭਾਵ ਪਾਪ ਕਰਦਾ ਹੈ, ਭਟਕਦਾ ਹੈ । ਗੁਰੂ ਨਾਨਕ ਜੀ ਆਖਦੇ ਹਨ ਕਰੋੜਾਂ ਵਿਚੋਂ ਕੋਈ ਇਕ ਹੀ ਹੋਵੇਗਾ ਜਿਸ ਦੇ ਮੰਨ ਵਿਚ ਪਰਮਾਤਮਾਂ ਦਾ ਵਾਸਾ ਹੈ ॥ ੨੪ ॥

ਜੈਸੇ ਜਲ ਤੇ ਬੁਦਬੁਦਾ ਉਪਜੈ ਬਿਨਸੈ ਨੀਤ ॥
ਜਗ ਰਚਨਾ ਤੈਸੇ ਰਚੀ ਕਹੁ ਨਾਨਕ ਸੁਨ ਮੀਤ ॥ ੨੫ ॥

ਜਿਸ ਤਰ੍ਹਾਂ ਜਲ ਵਿਚ ਬੁਲਬੁਲੇ ਉਪਜਦੇ ਹਨ ਤੇ ਬਿਨਸ ਜਾਂਦੇ ਹਨ । ਇਹ ਕ੍ਰਮ ਨਿਰੰਤਰ ਜਾਰੀ ਰਹਿੰਦਾ ਹੈ । ਗੁਰੂ ਨਾਨਕ ਜੀ ਆਖਦੇ ਹਨ ਕਿ ਜਗਤ ਦੀ ਰਚਨਾ ਵੀ ਅਕਾਲਪੁਰਖ ਨੇ ਇਸ ਪ੍ਰਕਾਰ ਦੀ ਰਚੀ ਹੈ ਭਾਵ ਕੋਈ

ਵੀ ਵਸਤੂ ਥਿਰ ਨਹੀਂ ਹੈ ॥੨੫॥

ਪ੍ਰਾਨੀ ਕਛੂ ਨ ਚੇਤਈ ਮਦ ਮਾਇਆ ਕੈ ਅੰਧ ॥
ਕਹੁ ਨਾਨਕ ਬਿਨੁ ਹਰਿ ਭਜਨ ਪਰਤ ਤਾਹਿ ਜਮ ਫੰਧ ॥ ੨੬ ॥

ਮਾਇਆ ਦੇ ਨਸ਼ੇ ਵਿਚ ਗਲਤਾਨ ਹੋਇਆ ਮਾਨਵ ਕੁਝ ਵੀ ਸੋਚਦਾ ਨਹੀਂ। ਗੁਰੂ ਨਾਨਕ ਜੀ ਆਖਦੇ ਹਨ ਪਰਮਾਤਮਾਂ ਦੇ ਸਿਮਰਨ ਭਜਨ ਬਿਨਾਂ ਇਸ ਦੇ ਗਲ ਵਿਚ ਜਮਾਂ ਦੀ ਫਾਹੀ ਪਵੇਗੀ ॥੨੬॥

ਜਉ ਸੁਖ ਕਉ ਚਾਹੈ ਸਦਾ ਸਰਨਿ ਰਾਮ ਕੀ ਲੇਹ ॥
ਕਹੁ ਨਾਨਕ ਸੁਨ ਰੇ ਮਨਾ ਦੁਰਲਭ ਮਾਨੁਖ ਦੇਹ ॥ ੨੭ ॥

ਜੋ ਵਿਅਕਤੀ ਸਦਾ ਸੁਖੀ ਰਹਿਣਾ ਲੋਚਦੇ ਹਨ ਉਹ ਵਾਹਿਗੁਰੂ ਦੀ ਸ਼ਰਨ ਵਿਚ ਰਹਿਣ। ਗੁਰੂ ਨਾਨਕ ਜੀ ਆਖਦੇ ਹਨ ਹੇ ਮਨਾਂ ਸੁਣ ਇਹ ਮਨੁਖ ਦੇਹ ਬੜੀ ਮੁਸ਼ਕਲ ਨਾਲ ਮਿਲਦੀ ਹੈ ॥੨੭॥



ਮਾਇਆ ਕਾਰਨ ਧਾਵਹੀ ਮੂਰਖ ਲੋਗ ਅਜਾਨ ॥
ਕਹੁ ਨਾਨਕ ਬਿਨ ਹਰਿ ਭਜਨ ਬਿਰਥਾ ਜਨਮ ਸਿਰਾਨ ॥੨੮ ॥

ਅਗਿਆਨੀ ਤੇ ਮੂਰਖ ਲੋਕ ਮਾਇਆ ਦੀ ਖਾਤਰ ਭਟਕਦੇ ਫਿਰਦੇ ਹਨ। ਗੁਰੂ ਨਾਨਕ ਜੀ ਆਖਦੇ ਹਨ ਕਿ ਪਰਮਾਤਮਾਂ ਦੀ ਭਗਤੀ ਬਿਨਾਂ ਇਹ ਜਨਮ ਬਿਰਥਾ ਬੀਤ ਜਾਂਦਾ ਹੈ ॥੨੮॥

ਜੋ ਪ੍ਰਾਨੀ ਨਿਸਦਿਨਿ ਭਜੇ ਰੂਪ ਰਾਮ ਤਿਹ ਜਾਨੁ ॥
ਹਰਿ ਜਨ ਹਰਿ ਅੰਤਰੁ ਨਹੀ ਨਾਨਕ ਸਾਚੀ ਮਾਨੁ ॥ ੨੯ ॥

ਜੋ ਪ੍ਰਾਣੀ ਦਿਨ ਰਾਤ ਪਰਮਾਤਮਾਂ ਦਾ ਸਿਮਰਨ ਭਜਨ ਕਰਦਾ ਹੈ ਉਸ ਨੂੰ ਪਰਮਾਤਮਾਂ ਦਾ ਸਰੂਪ ਹੀ ਸਮਝੋ। ਗੁਰੂ ਨਾਨਕ ਜੀ ਆਖਦੇ ਹਨ ਇਹ ਗੱਲ ਸਚੀ ਕਰ ਕੇ ਮੰਨ ਲਓ ਕਿ ਹਰਿਜਨ-ਭਗਤ ਤੇ ਪਰਮਾਤਮਾਂ ਵਿਚ ਕੋਈ ਭੇਦ ਨਹੀਂ ਰਹਿ ਜਾਂਦਾ ॥ ਰਾਮ ਕਬੀਰ ਏਕ ਭਏ ਹੈ ਕੋਇ ਨ ਸਕੈ ਪਛਾਨੀ ॥ ਅਰਥਾਤ ਨਾਨਕ ਲੀਨ ਭਇਓ ਗੋਬਿੰਦ ਸਿਉ ਜਿਉ ਪਾਨੀ ਸੰਗਿ ਪਾਨੀ ।੨੯॥

ਮਨ ਮਾਇਆ ਮੈ ਫਸਿ ਰਹਿਓ ਬਿਸਰਿਓ ਗੋਬਿੰਦ ਨਾਮ ॥
ਕਹੁ ਨਾਨਕ ਬਿਨ ਹਰਿ ਭਜਨ ਜੀਵਨ ਕਉਨੈ ਕਾਮੁ ॥ ੩੦ ॥

ਇਹ ਮਨ ਮਾਇਆ ਵਿਚ ਫਸਿਆ ਰਿਹਾ ਤੇ ਗੋਬਿੰਦ ਭਾਵ ਪਰਮਾਤਮਾਂ ਦਾ ਨਾਮ ਵਿਸਰ ਗਿਆ । ਗੁਰੂ ਨਾਨਕ ਜੀ ਆਖਦੇ ਹਨ ਪਰਮਾਤਮਾਂ ਦੇ ਭਜਨ ਬਿਨਾਂ ਇਹ ਜੀਵਨ ਕਿਸ ਕੰਮ ? ਭਾਵ ਜੀਵਨ ਬੇਅਰਥ ਹੈ ਜੇਕਰ ਪਰਮਾਤਮਾਂ ਵਿਸਾਰ ਦਿਤਾ ॥੩੦॥

ਪ੍ਰਾਨੀ ਰਾਮ ਨ ਚੇਤਈ ਮਦਿ ਮਾਇਆ ਕੈ ਅੰਧ ॥
ਕਹੁ ਨਾਨਕ ਹਰਿ ਭਜਨ ਬਿਨੁ ਪਰਤ ਤਾਹਿ ਜਮ ਫੰਧ ॥ ੩੧ ॥

ਇਹ ਪ੍ਰਾਣੀ ਮਾਇਆ ਦੇ ਨਸ਼ੇ ਵਿਚ ਫਸਿਆ ਪਰਮਾਤਮਾਂ ਨੂੰ ਯਾਦ ਨਹੀਂ ਕਰਦਾ । ਗੁਰੂ ਨਾਨਕ ਜੀ ਆਖਦੇ ਹਨ ਪਰਮਾਤਮਾਂ ਦੇ ਸਿਮਰਨ ਨਾ ਕਰਨ ਵਾਲੇ ਅਜਿਹੇ ਵਿਅਕਤੀਆਂ ਦੇ ਗਲ ਵਿਚ ਜਮਾਂ ਦੀ ਫਾਹੀ ਪਵੇਗੀ ॥੩੧॥

ਸੁਖ ਮੈ ਬਹੁ ਸੰਗੀ ਭਏ ਦੁਖ ਮੈ ਸੰਗਿ ਨ ਕੋਇ ॥
ਕਹੁ ਨਾਨਕ ਹਰਿ ਭਜੁ ਮਨਾ ਅੰਤਿ ਸਹਾਈ ਹੋਇ ॥ ੩੨ ॥

ਮਨੁਖ ਜਦੋਂ ਸੁਖੀ ਹੁੰਦਾ ਹੈ ਤਾਂ ਸਾਰੇ ਸਕੇ ਸਬੰਧੀ ਮਿਤ੍ਰ ਪਿਆਰੇ ਉਸ ਨਾਲ ਸਵਾਰਥ ਹਿਤ ਨਾਲ ਜੁੜੇ ਰਹਿੰਦੇ ਹਨ ਪਰ ਦੁੱਖ ਸਮੇਂ ਸਾਰੇ ਸਾਥ ਛੱਡ ਜਾਂਦੇ ਹਨ । ਗੁਰੂ ਨਾਨਕ ਜੀ ਆਖਦੇ ਹਨ ਕਿ ਪਰਮਾਤਮਾਂ ਦਾ ਨਾਮ ਜਪੋ ਜੋ ਅੰਤ ਸਮੇਂ ਸਹਾਈ ਹੁੰਦਾ ਹੈ ॥੩੨॥

ਜਨਮ ਜਨਮ ਭਰਮਤ ਫਿਰਿਓ ਮਿਟਿਓ ਨ ਜਗ ਕੋ ਤ੍ਰਾਸੁ ॥
ਕਹੁ ਨਾਨਕ ਹਰਿ ਭਜ ਮਨਾ ਨਿਰਭੈ ਪਾਵਹਿ ਬਾਸੁ ॥ ੩੩ ॥

ਕਈ ਜਨਮ ਚੌਰਾਸੀ ਦੇ ਚੱਕਰ ਵਿਚ ਭਟਕਦੇ ਰਹੇ ਪਰ ਜਮਾਂ ਦਾ ਡਰ ਨਾ ਟਲਿਆ । ਗੁਰੂ ਨਾਨਕ ਜੀ ਆਖਦੇ ਹਨ ਕਿ ਹੁਣ ਵੀ ਜੇਕਰ ਪਰਮਾਤਮਾਂ ਦਾ ਨਾਮ ਜਪ ਲਵੇਂ ਤਾਂ ਮੁਕਤੀ ਦੀ ਪ੍ਰਾਪਤੀ ਹੋ ਜਾਵੇਗੀ ਤੇ ਨਿਰਭਉ ਅਵਸਥਾ ਵਿਚ ਇਸਥਿਤ ਹੋ ਜਾਵੇਂਗਾ ॥੩੩॥

ਜਤਨ ਬਹੁਤੁ ਮੈ ਕਰ ਰਹਿਓ ਮਿਟਿਓ ਨ ਮਨ ਕੋ ਮਾਨੁ ॥
ਦੁਰਮਤਿ ਸਿਉ ਨਾਨਕ ਫਸਿਓ ਰਾਖਿ ਲੇਹੁ ਭਗਵਾਨਿ ॥ ੩੪ ॥

ਮੈਂ ਬੜੇ ਯਤਨ ਕਰ ਚੁਕਾ ਹਾਂ ਪਰ ਮਨ ਵਿਚੋਂ ਅਹੰਕਾਰ ਦਾ ਨਾਸ਼ ਨਹੀਂ ਹੁੰਦਾ । ਗੁਰੂ ਨਾਨਕ ਜੀ ਆਖਦੇ ਹਨ ਮਾੜੀ ਬੁਧੀ ਵਿਚ ਫਸਿਆ ਹੋਇਆਂ ਨੂੰ ਹੇ ਪ੍ਰਭੂ ਜੀ ਤੁਸੀਂ ਬਖਸ਼ ਲਓ ॥੩੪॥

ਬਾਲ ਜੁਆਨੀ ਅਰੁ ਬਿਰਧ ਫੁਨ ਤੀਨਿ ਅਵਸਥਾ ਜਾਨਿ ॥
ਕਹੁ ਨਾਨਕ ਹਰਿ ਭਜਨ ਬਿਨੁ ਬਿਰਥਾ ਸਭ ਹੀ ਮਾਨ ॥ ੩੫ ॥

ਬਾਲ ਅਵਸਥਾ, ਜਵਾਨੀ ਤੇ ਬੁਢਾਪਾ ਜੀਵਨ ਦੀਆਂ ਤਿੰਨ ਅਵਸਥਾਂ ਹਨ । ਪਰ ਗੁਰੂ ਨਾਨਕ ਜੀ ਆਖਦੇ ਹਨ ਪਰਮਾਤਮਾਂ ਦੇ ਭਜਨ ਬਿਨਾਂ ਇਹ ਤਿੰਨੇ ਹੀ ਬਿਅਰਥ ਹਨ । ਭਾਵ ਹਰ ਅਵਸਥਾ ਵਿਚ ਨਾਮ ਜਪਣਾ ਚਾਹੀਦਾ ਹੈ ।੩੫॥

ਕਰਣੋ ਹੁਤੋ ਸੁ ਨਾ ਕੀਓ ਪਰਿਓ ਲੋਭ ਕੈ ਫੰਧ ॥
ਨਾਨਕ ਸਮਿਓ ਰਮਿ ਗਇਓ ਅਬ ਕਿਉ ਰੋਵਤ ਅੰਧ ॥ ੩੬ ॥

ਲੋਭ ਲਾਲਚ ਦੀ ਫ਼ਾਹੀ ਵਿਚ ਵਸ ਕੇ ਜੋ ਕੰਮ ਕਰਨ ਵਾਲਾ ਸੀ ਉਹ ਨਾ ਕੀਤਾ । ਗੁਰੂ ਨਾਨਕ ਜੀ ਆਖਦੇ ਹਨ ਹੇ ਅਕਲ ਦੇ ਅੰਧੇ ਮਨੁਖ ਹੁਣ ਤਾਂ ਸਮਾਂ ਲੰਘ ਗਿਆ । ਹੁਣ ਰੋਣ ਦਾ ਕੀ ਲਾਭ ? ਭਾਵ ਸਮਾਂ ਸੰਭਾਲੋ ॥ ੩੬ ॥



ਮਨ ਮਾਇਆ ਮੈ ਰਮਿ ਰਹਿਓ ਨਿਕਸਤ ਨਾਹਿਨਿ ਮੀਤ ॥
ਨਾਨਕ ਮੂਰਤਿ ਚਿਤ੍ਰ ਜਿਉ ਛਾਡਤ ਨਾਹਨਿ ਭੀਤ ॥ ੩੭ ॥

ਇਹ ਮਨ ਮਾਇਆ ਵਿਚ ਇਉਂ ਖੁਭਿਆ ਹੋਇਆ ਹੈ ਤੇ ਇਸ ਨੂੰ ਛਡਦਾ ਨਹੀਂ । ਗੁਰੂ ਨਾਨਕ ਜੀ ਆਖਦੇ ਹਨ ਜਿਵੇਂ ਕੰਧ ਤੇ ਚਿਤ੍ਰਿਆ ਹੋਇਆ ਚਿਤ੍ਰ ਕੰਧ ਨੂੰ ਨਹੀਂ ਛਡਦਾ ਭਾਵ ਮਨ ਮਾਇਆ ਵਿਚ ਗ੍ਰਸਤ ਹੈ ਤੇ ਅੰਤ ਨਰਕ ਦਾ ਭਾਗੀ ਬਣਾਉਂਦਾ ਹੈ ॥ ੩੭ ॥

ਨਰ ਚਾਹਤ ਕਛੁ ਅਉਰ ਅਉਰੈ ਕੀ ਅਉਰੈ ਭਈ ॥
ਚਿਤਵਤ ਰਹਿਓ ਠਗਉਰ ਨਾਨਕ ਫਾਸੀ ਗਲਿ ਪਰਿ ॥ ੩੮ ।

ਮਨੁਖ ਚਾਹੁੰਦਾ ਤਾਂ ਕੁਝ ਸੀ ਤੇ ਹੋ ਗਈ ਹੋਰ ਹੀ । ਮਨ ਵਿਚ ਲੋਕਾਂ ਨੂੰ ਠਗਣ ਦਾ ਸੋਚਦਾ ਹੀ ਰਹਿ ਗਿਆ ਕਿ ਕਾਲ ਨੇ ਆ ਕੇ ਗਲ ਵਿਚ ਆਪਣੀ ਫਾਹੀ ਪਾ ਲਈ ॥ ੩੮ ॥

ਜਤਨ ਬਹੁਤੁ ਸੁਖ ਕੇ ਕੀਏ ਦੁਖ ਕੋ ਕੀਓ ਨ ਕੋਇ ॥
ਕਹੁ ਨਾਨਕ ਸੁਨਿ ਰੇ ਮਨਾ ਹਰਿ ਭਾਵੈ ਸੋ ਹੋਇ ॥ ੩੯ ॥

ਸੁਖ ਦੀ ਪ੍ਰਾਪਤੀ ਲਈ ਬੜੇ ਯਤਨ ਕੀਤੇ ਪਰ ਦੁਖ ਲਈ ਕੋਈ ਯਤਨ ਨਹੀਂ ਕੀਤਾ ਭਾਵ ਦੁਖ ਬਿਨਾਂ ਯਤਨ ਦੇ ਹੀ ਮਿਲ ਰਹੇ ਹਨ । ਗੁਰੂ ਨਾਨਕ ਜੀ ਆਖਦੇ ਹਨ ਹੇ ਮਨ ਸੁਣ ! ਜੋ ਉਸ ਪਰਮਾਤਮਾਂ ਨੂੰ ਚੰਗਾ ਲਗਦਾ ਹੈ ਹੁੰਦਾ ਉਹੀ ਹੈ । ਭਾਵ ਸੁਖ ਆਦਿ ਸਭ ਪਰਮਾਤਮਾਂ ਦੇ ਭਾਣੇ ਅਨੁਸਾਰ ਮਿਲਦੇ ਹਨ ॥ ੩੯ ॥

ਜਗਤੁ ਭਿਖਾਰੀ ਫਿਰਤੁ ਹੈ ਸਭ ਕੋ ਦਾਤਾ ਰਾਮ ॥
ਕਹੁ ਨਾਨਕ ਮਨ ਸਿਮਰੁ ਤਿਹ ਪੂਰਨ ਹੋਵਹਿ ਕਾਮ ॥੪੦ ॥

ਇਹ ਸਾਰਾ ਜਗਤ ਮੰਗਦਾ ਹੋਇਆ ਭਟਕ ਰਿਹਾ ਹੈ ਤੇ ਸਾਰਿਆਂ ਨੂੰ ਦੇਣ ਵਾਲਾ ਦਾਤਾ ਰਾਮ ਹੈ । ਗੁਰੂ ਨਾਨਕ ਜੀ ਆਖਦੇ ਹਨ ਹੇ ਮਨ ਉਸ ਦਾ ਸਿਮਰਨ ਕਰ ਜਿਸ ਨਾਲ ਸਾਰੇ ਕਾਰਜ ਪੂਰੇ ਹੋ ਜਾਣਗੇ ॥ ੪੦ ॥

ਝੂਠੈ ਮਾਨੁ ਕਹਾ ਕਰੈ ਜਗੁ ਸੁਪਨੇ ਜਿਉ ਜਾਨ ॥
ਇਨ ਮੈ ਕਛੁ ਤੇਰੋ ਨਹੀ ਨਾਨਕ ਕਹਿਓ ਬਖਾਨਿ ॥ ੪੧ ॥

ਹੇ ਪ੍ਰਾਣੀ ਤੂੰ ਐਵੇਂ ਝੂਠਾ ਮਾਣ ਕਿਉਂ ਕਰੀ ਜਾ ਰਿਹਾ ਹੈਂ ? ਇਸ ਜਗਤ ਨੂੰ ਸੁਪਨੇ ਸਮਾਨ ਸਮਝ । ਗੁਰੂ ਨਾਨਕ ਜੀ ਇਹ ਗਲ ਖੋਲ੍ਹ ਕੇ ਸਮਝਾਉਂਦੇ ਹਨ ਕਿ ਇਹਨਾਂ ਸਾਰੀਆਂ ਚੀਜ਼ਾਂ ਵਿਚੋਂ ਤੇਰੀ ਕੋਈ ਵੀ ਨਹੀਂ ਹੈ । ਭਾਵ ਜੋ ਦਿਸਦਾ ਵਸਦਾ ਹੈ ਸਾਰਾ ਹੀ ਪ੍ਰਾਣਾਂ ਦੇ ਤਿਆਗਣ ਸਮੇਂ ਪਰਾਇਆ ਹੋ ਜਾਂਦਾ ਹੈ ॥ ੪੧ ॥

ਗਰਬੁ ਕਰਤੁ ਹੈ ਦੇਹ ਕੋ ਬਿਨਸੈ ਛਿਨ ਮੈ ਮੀਤ ॥
ਜਿਹਿ ਪ੍ਰਾਨੀ ਹਰਿ ਜਸੁ ਕਹਿਓ ਨਾਨਕ ਤਿਹਿ ਜਗੁ ਜੀਤਿ ॥੪੨॥

ਇਸ ਸਰੀਰ ਦਾ ਮਾਣ ਕਰਦਾ ਹੈਂ ? ਇਹ ਤਾਂ ਮਿਤ੍ਰਾ ਛਿਨ ਵਿਚ ਨਾਸ ਹੋ ਜਾਣਾ ਹੈ । ਗੁਰੂ ਨਾਨਕ ਜੀ ਆਖਦੇ ਹਨ ਜਿਹੜੇ ਪ੍ਰਾਣੀਆਂ ਨੇ ਪਰਮਾਤਮਾਂ ਦਾ ਜਸ ਕੀਤਾ ਹੈ ਉਹਨਾਂ ਨੇ ਜਗਤ ਨੂੰ ਜਿਤ ਲਿਆ ਹੈ ॥ ੪੨ ॥

ਜਿਹ ਘਟਿ ਸਿਮਰਨੁ ਰਾਮ ਕੋ ਸੋ ਨਰੁ ਮੁਕਤਾ ਜਾਨੁ ॥
ਤਿਹਿ ਨਰ ਹਰਿ ਅੰਤਰੁ ਨਾਹਿ ਨਾਨਕ ਸਾਚੀ ਮਾਨੁ ॥ ੪੩ ॥

ਜਿਸ ਦੇ ਹਿਰਦੇ ਵਿਚ ਪਰਮਾਤਮਾਂ ਦਾ ਸਿਮਰਨ ਵਸ ਗਿਆ ਹੈ ਉਸ ਵਿਅਕਤੀ ਨੂੰ ਮੁਕਤ ਜਾਣੋ । ਗੁਰੂ ਨਾਨਕ ਜੀ ਆਖਦੇ ਹਨ ਇਹ ਸੱਚੀ ਕਰਕੇ ਮੰਨ ਲਉ ਕਿ ਉਸ ਵਿਅਕਤੀ ਤੇ ਪਰਮਾਤਮਾਂ ਵਿਚ ਕੋਈ ਅੰਤਰ ਨਹੀਂ ਹੈ ॥ ੪੩ ॥

ਏਕ ਭਗਤਿ ਭਗਵਾਨ ਜਿਹ ਪ੍ਰਾਨੀ ਕੈ ਨਾਹਿ ਮਨ ॥
ਜੈਸੇ ਸੂਕਰ ਸੁਆਨ ਨਾਨਕ ਮਾਨੋ ਤਾਹਿ ਤਨ ॥ ੪੪ ॥

ਜਿਸ ਪ੍ਰਾਣੀ ਦੇ ਮਨ ਵਿਚ ਇਸ ਅਕਾਲਪੁਰਖ ਦੀ ਭਗਤੀ ਨਹੀ ਹੈ ! ਗੁਰੂ ਨਾਨਕ ਜੀ ਆਖਦੇ ਹਨ ਕਿ ਉਸ ਵਿਅਕਤੀ ਨੂੰ ਸੂਰ ਤੇ ਕੁਤੇ ਵਾਂਗ ਸਮਝੋ ਜੋ ਗੰਦਗੀ ਖਾਕੇ ਗੰਦਗੀ ਵਿਚ ਰਹਿ ਕੇ ਖੁਸ਼ ਹਨ ॥ ੪੪ ॥

ਸੁਆਮੀ ਕੋ ਗ੍ਰਿਹੁ ਜਿਉ ਸਦਾ ਸੁਆਨ ਤਜਤ ਨਹੀ ਨਿਤ ॥
ਨਾਨਕ ਇਹ ਬਿਧਿ ਹਰਿ ਭਜਉ ਇਕ ਮਨਿ ਹੁਇ ਇਕਿ ਚਿਤਿ ।੪੫।

ਜਿਸ ਪ੍ਰਕਾਰ ਕੁੱਤਾ ਆਪਣੇ ਮਾਲਕ ਦਾ ਘਰ ਨਹੀਂ ਛੱਡਦਾ ਤੇ ਸਦਾ ਹੀ ਦਵਾਰ ਤੇ ਬੈਠਾ ਰਹਿੰਦਾ ਹੈ ਗੁਰੂ ਨਾਨਕ ਜੀ ਆਖਦੇ ਹਨ ਇਸ ਤਰ੍ਹਾਂ ਪਰਮਾਤਮਾਂ ਦਾ ਇਕ ਮਨ ਇਕ ਚਿਤ ਹੋ ਕੇ ਸਿਮਰਨ ਕਰੋ ॥ ੪੫ ॥



ਤੀਰਥ ਬਰਤ ਅਰੁ ਦਾਨ ਕਰਿ ਮਨ ਮੈ ਧਰੈ ਗੁਮਾਨੁ ॥
ਨਾਨਕ ਨਿਹਫਲ ਜਾਤ ਤਿਹ ਜਿਉ ਕੁੰਚਰ ਇਸਨਾਨੁ ॥੪੬॥

ਤੀਰਥ ਇਸ਼ਨਾਨ ਬਰਤ ਰਖਕੇ ਦਾਨ ਕਰਕੇ ਜੇਕਰ ਮਨ ਵਿਚ ਅਹੰਕਾਰ ਕਰੋਂ ਤਾਂ ਗੁਰੂ ਨਾਨਕ ਜੀ ਆਖਦੇ ਹਨ ਇਹ ਸਭ ਕੁਝ ਇਸ ਤਰ੍ਹਾਂ ਬੇਅਰਥ ਹੈ ਜਿਵੇਂ ਹਾਥੀ ਦਾ ਇਸ਼ਨਾਨ । ਕਿਉਂਕਿ ਹਾਥੀ ਨਉਣ ਮਗਰੋਂ ਆਪਣੀ ਸੁੰਡ ਨਾਲ ਆਪਣੇ ਸਰੀਰ ਤੇ ਖੇਹ ਸਵਾਹ ਪਾ ਲੈਂਦਾ ਹੈ ॥ ੪੬ ॥

ਸਿਰੁ ਕੰਪਿਓ ਪਗ ਡਗਮਗੇ ਨੈਨ ਜੋਤਿ ਤੇ ਹੀਨ ॥
ਨਾਨਕ ਇਹ ਬਿਧਿ ਭਈ ਤਉ ਨ ਹਰਿ ਰਸ ਲੀਨ ।੪੭ ॥

ਬੁਢਾਪਾ ਆ ਗਿਆ । ਸਿਰ ਕੰਬਣ ਲਗਾ । ਪੈਰ ਥਿੜਕਣ ਲੱਗੇ । ਅੱਖਾਂ ਦੀ ਰੋਸ਼ਨੀ ਚਲੀ ਗਈ । ਗੁਰੂ ਨਾਨਕ ਜੀ ਆਖਦੇ ਹਨ ਪ੍ਰਾਣੀ ਦੀ ਅਜਿਹੀ ਮੰਦ ਦਸ਼ਾ ਹੋ ਗਈ ਹੈ ਪਰ ਅਜੇ ਵੀ ਉਹ ਪਰਮਾਤਮਾਂ ਦਾ ਨਾਮ ਜਪਕੇ ਉਸਦੇ

ਰਸ ਵਿਚ ਲੀਨ ਨਹੀਂ ਹੋਇਆ ।।੪੭।।

ਨਿਜ ਕਰ ਦੇਖਿਓ ਜਗਤੁ ਮੈ ਕੋ ਕਾਹੂ ਕੋ ਨਾਹਿ ॥
ਨਾਨਕ ਥਿਰੁ ਹਰਿ ਭਗਤਿ ਹੈ ਤਿਹ ਰਾਖੋ ਮਨ ਮਾਹਿ ॥ ੪੮ ॥

ਮੈਂ ਚੰਗੀ ਤਰ੍ਹਾਂ ਪਰਖ ਲਿਆ ਹੈ ਦੇਖ ਲਿਆ ਹੈ ਕਿ ਇਸ ਜਗਤ ਵਿਚ ਕੋਈ ਵੀ ਕਿਸੇ ਦਾ ਨਹੀਂ ਹੈ। ਗੁਰੂ ਨਾਨਕ ਜੀ ਆਖਦੇ ਹਨ ਸਿਰਫ ਪਰਮਾਤਮਾਂ ਦੀ ਭਗਤੀ ਸਥਿਰ ਹੈ ਉਸ ਨੂੰ ਆਪਣੇ ਮਨ ਵਿਚ ਰਖੋ। ਭਾਵ ਹਰ ਵੇਲੇ ਮਨ ਵਿਚ ਪਰਮਾਤਮਾਂ ਨੂੰ ਵਸਾਈ ਰਖੋ ।।੪੮।।

ਜਗ ਰਚਨਾ ਸਭ ਝੂਠ ਹੈ ਜਾਨਿ ਲੇਹੁ ਮੀਤ ॥
ਕਹਿ ਨਾਨਕ ਥਿਰੁ ਨਾ ਰਹੈ ਜਿਉ ਬਾਲੂ ਕੀ ਭੀਤ ॥ ੪੯ ॥

ਹੇ ਮਿਤ੍ਰ ਇਹ ਗਲ ਚੰਗੀ ਤਰ੍ਹਾਂ ਸਮਝ ਲੈ ਕਿ ਸਾਰਾ ਦਿਸਦਾ ਵਸਦਾ ਜਗਤ ! ਗਿਹ ਸਾਰੀ ਰਚਨਾ ਮਿਥਿਆ ਹੈ। ਝੂਠ ਹੈ। ਗੁਰੂ ਨਾਨਕ ਜੀ ਆਖਦੇ ਹਨ ਇਹ ਸਥਿਰ ਨਹੀਂ ਰਹਿੰਦੀ ਜਿਵੇਂ ਰੇਤ ਦੀ ਕੰਧ ਮਾੜੀ ਜਿਹੀ ਹਨੇਰੀ ਜਾਂ ਹੱਥ ਲਾਉਣ ਨਾਲ ਢੇ ਢੇਰੀ ਹੋ ਜਾਂਦੀ ਹੈ ਇਵੇਂ ਇਹ ਜਗਤ ਦਾ ਹਾਲ ਹੈ ।।੪੯।।

ਰਾਮ ਗਇਓ ਰਾਵਨ ਗਇਓ ਜਾਕੋ ਬਹੁ ਪਰਵਾਰ ॥
ਕਹੁ ਨਾਨਕ ਥਿਰੁ ਕਛੁ ਨਹੀ ਸੁਪਨੇ ਜਿਉ ਸੰਸਾਰਿ ॥ ੫੦ ॥

ਸ੍ਰੀ ਰਾਮ ਚੰਦ੍ਰ ਤੇ ਰਾਵਣ, ਜਿਹਨਾਂ ਦਾ ਬਹੁਤ ਵੱਡਾ ਪਰਿਵਾਰ ਸੀ, ਇਸ ਜਗਤ ਵਿਚੋਂ ਚਲੇ ਗਏ। ਗੁਰੂ ਨਾਨਕ ਜੀ ਆਖਦੇ ਹਨ ਕਿ ਇਹ ਸੰਸਾਰ ਸੁਪਨੇ ਸਮਾਨ ਹੈ ਇਸਦੀ ਕੋਈ ਵਸਤ ਵੀ ਸਦੀਵੀ ਨਹੀਂ ਹੈ। ਸਭ ਨਾਸ਼ਮਾਨ ਹੈ ।।੫੦।।

ਚਿੰਤਾ ਤਾ ਕੀ ਕੀਜੀਐ ਜੋ ਅਨਹੋਨੀ ਹੋਇ ॥
ਇਹ ਮਾਰਗੁ ਸੰਸਾਰ ਕੋ ਨਾਨਕ ਥਿਰੁ ਨਹੀ ਕੋਇ ॥ ੫੧ ॥

ਚਿੰਤਾ ਤਾਂ ਉਸ ਗਲ ਦੀ ਕਰੀਏ ਜੇਕਰ ਕੋਈ ਅਣਹੋਣੀ ਘਟਨਾ ਵਾਪਰੇ। ਗੁਰੂ ਨਾਨਕ ਜੀ ਆਖਦੇ ਹਨ ਕਿ ਸੰਸਾਰ ਦੀ ਰੀਤੀ ਹੀ ਚਲੀ ਆ ਰਹੀ ਹੈ ਕਿ ਕੋਈ ਵੀ ਅਸਥਿਰ ਨਹੀਂ ਰਹਿੰਦਾ ਭਾਵ ਜੋ ਆਇਆ ਹੈ ਅਵਸ਼ਯ ਜਾਵੇਗਾ ।।੫੧।।

ਜੋ ਉਪਜਿਓ ਸੋ ਬਿਨਸਿ ਹੈ ਪਰੋ ਆਜ ਕੈ ਕਾਲ ॥
ਨਾਨਕ ਹਰਿ ਗੁਨ ਗਾਇ ਲੇ ਛਾਡਿ ਸਗਲ ਸੰਸਾਰ ॥ ੫੨ ॥

ਜੋ ਜਨਮਿਆ ਹੈ ਉਹ ਜ਼ਰੂਰ ਮਰੇਗਾ। ਕੋਈ ਅੱਜ ਕੋਈ ਕਲ! ਸਭ ਨੇ ਮਰ ਜਾਣਾ ਹੈ। ਗੁਰੂ ਨਾਨਕ ਜੀ ਆਖਦੇ ਹਨ ਸਾਰੇ ਧੰਦੇ ਤੇ ਜੰਜਾਲ ਛੱਡ ਕੇ ਪਰਮਾਤਮਾਂ ਦੇ ਗੁਣ ਗਾ ਲਵੋਂ ।।੫੨।।

ਦੋਹਰਾ ।। ਬਲ ਛੁਟਕਿਓ ਬੰਧਨ ਪਰੇ ਕਛੂ ਨ ਹੋਤਿ ਉਪਾਇ ।।
ਕਹੁ ਨਾਨਕ ਅਬ ਓਟ ਹਰਿ ਗਜਿ ਜਿਉ ਹੋਹੁ ਸਹਾਇ ।। ੫੩ ।।

ਹੁਣ ਸਾਰਾ ਬਲ ਨਸ਼ਟ ਹੋ ਚੁੱਕਾ ਹੈ! ਬੰਧਨ ਪੈ ਗਏ ਹਨ! ਹੁਣ ਕੋਈ ਉਪਾ ਨਹੀਂ ਹੋ ਸਕਦਾ! ਗੁਰੂ ਨਾਨਕ ਜੀ ਆਖਦੇ ਹਨ ਕਿ ਹੁਣ ਤਾਂ ਸਿਰਫ ਅਕਾਲ ਪੁਰਖ ਦਾ ਸਹਾਰਾ ਰਹਿ ਗਿਆ ਹੈ, ਪਰਮਾਤਮਾਂ ਨੇ ਜਿਵੇਂ ਹਾਥੀ ਦੀ ਸਹਾਇਤਾ ਕੀਤੀ ਸੀ ਉਵੇਂ ਹੀ ਸਹਾਈ ਹੋਵੇ ।।੫੩।।

ਬਲ ਹੋਆ ਬੰਧਨ ਛੁਟੇ ਸਭ ਕਿਛੁ ਹੋਤ ਉਪਾਇ ।।
ਨਾਨਕ ਸਭ ਕਿਛੁ ਤੁਮਰੇ ਹਾਥ ਮੈ ਤੁਮ ਹੀ ਹੋਤ ਸਹਾਇ ।। ੫੪ ।।

ਬਲ ਮਿਲ ਗਿਆ ਹੈ। ਸਭ ਬੰਧਨ ਟੁੱਟ ਗਏ ਹਨ। ਸਭ ਉਪਾ ਹੋ ਰਹੇ ਹਨ। ਗੁਰੂ ਨਾਨਕ ਜੀ ਆਖਦੇ ਹਨ ਆਪ ਦੇ ਹੱਥ ਵਿਚ ਸਭ ਕੁਝ ਹੈ ਸਤਿਗੁਰੂ ਤੁਸੀਂ ਹੀ ਸਹਾਈ ਹੋਵੋ ।।੫੪।।

ਸੰਗ ਸਖਾ ਸਭ ਤਜਿ ਗਏ ਕੋਊ ਨ ਨਿਬਹਿਓ ਸਾਥ ।।
ਕਹੁ ਨਾਨਕ ਇਹ ਬਿਪਤ ਮੈ ਟੇਕ ਏਕ ਰਘੁਨਾਥ ।। ੫੫ ।।

ਸਾਰੇ ਸਾਥੀ ਮਿਤ੍ਰ ਪਿਆਰੇ ਸਾਥ ਛੱਡ ਗਏ ਹਨ ਤੇ ਕੋਈ ਵੀ ਨਾਲ ਨਹੀਂ ਨਿਭਿਆ । ਗੁਰੂ ਨਾਨਕ ਜੀ ਆਖਦੇ ਹਨ ਇਸ ਬਿਪਤਾ ਵਿਚ ਸਿਰਫ ਪਰਮਾਤਮਾਂ ਦਾ ਆਸਰਾ ਹੈ। ਭਾਵ ਜਦੋਂ ਸਾਰੇ ਆਸਰੇ ਛੱਡ ਦੇਣ ਤਾਂ ਪਰਮਾਤਮਾਂ ਆਸਰਾ ਬਣ ਜਾਂਦਾ ਹੈ ।।੫੫।।

ਨਾਮੁ ਰਹਿਓ ਸਾਧੂ ਰਹਿਓ ਰਹਿਓ ਗੁਰ ਗੋਬਿੰਦ ।।
ਕਹੁ ਨਾਨਕ ਇਹ ਜਗਤ ਮੈ ਕਿਨ ਜਪਿਓ ਗੁਰਮੰਤੁ ।। ੫੬ ।।

ਇਸ ਜਗਤ ਵਿਚ ਪਰਮਾਤਮਾਂ ਦਾ ਨਾਮ ਰਹਿਆ ਹੈ। ਸਾਧ ਜਨ ਰਹੇ ਹਨ। ਗੁਰੂ ਤੇ ਪਰਮਾਤਮਾਂ ਰਹੇ ਹਨ। ਗੁਰੂ ਨਾਨਕ ਜੀ ਆਖਦੇ ਹਨ ਜੋ ਗੁਰੂ-ਮੰਤ੍ਰ

ਦਾ ਜਾਪ ਕਰਦੇ ਹਨ ਉਹ ਇਸ ਜਗਤ ਵਿਚ ਵਿਰਲੇ ਹੀ ਹਨ ॥੫੬॥

ਰਾਮ ਨਾਮੁ ਉਰਿ ਮੈ ਗਹਿਓ ਜਾਕੈ ਸਮ ਨਹੀ ਕੋਇ ॥
ਜਿਹ ਸਿਮਰਤਿ ਸੰਕਟਿ ਮਿਟੈ ਦਰਸੁ ਤੁਹਾਰੋ ਹੋਇ ॥ ੫੭ ॥

ਮੈਂ ਆਪਣੇ ਮਨ ਵਿਚ ਪਰਮਾਤਮਾਂ ਦਾ ਨਾਮ ਵਸਾ ਲਿਆ ਹੈ ਜਿਸ ਦੇ ਤੁਲ ਹੋਰ ਕੋਈ ਵੀ ਵਸਤੂ ਨਹੀਂ ਹੈ। ਗੁਰੂ ਨਾਨਕ ਜੀ ਆਖਦੇ ਹਨ ਇਸ ਨਾਮ ਦੇ ਸਿਮਰਨ ਨਾਲ ਸਾਰੇ ਕਸ਼ਟ ਖਤਮ ਹੋ ਜਾਂਦੇ ਹਨ ਤੇ ਪਰਮਾਤਮਾਂ ਦੇ ਦਰਸ਼ਨ ਹੁੰਦੇ ਹਨ ॥੫੭॥

ਵਾਹਿਗੁਰੂ ਜੀ ਕਾ ਖਾਲਸਾ ॥
ਵਾਹਿਗੁਰੂ ਜੀ ਕੀ ਫਤਹਿ ॥

## ਸਹਾਇਕ ਗ੍ਰੰਥਾਵਲੀ


1. ਅਰਜਨ ਦੇਵ (ਸਤਿਗੁਰੂ) — ਸ੍ਰੀ ਗੁਰੂ ਗ੍ਰੰਥ ਸਾਹਿਬ ਜੀ
2. ਸਾਹਿਬ ਸਿੰਘ (ਡਾ) — 1) ਸ੍ਰੀ ਗੁਰੂ ਗ੍ਰੰਥ ਦਰਪਣ
   2) ਗੁਰਬਾਣੀ ਵਿਆਕਰਣ
3. ਸਰਦੂਲ ਸਿੰਘ ਕਵੀਸ਼ਰ — ਸਿਖ ਧਰਮ ਦਰਸ਼ਨ
4. ਸੇਵਾ ਸਿੰਘ (ਭਾਈ) — ਸ਼ਹੀਦ ਬਿਲਾਸ ਭਾਈ ਮਨੀ ਸਿੰਘ
5. ਸੰਤੋਖ ਸਿੰਘ (ਭਾਈ) — ਗੁਰ ਪ੍ਰਤਾਪ ਸੂਰਜ ਗ੍ਰੰਥ
6. ਸੇਂਟ ਗੁਰਮੁਖ ਨਿਹਾਲ ਸਿੰਘ — ਗੁਰੂ ਨਾਨਕ ਯੁਗ ਜੀਵਨ ਤੇ ਉਪਦੇਸ਼
7. ਹਰਦੀਪ ਸਿੰਘ (ਸ) — ਸ੍ਰੀ ਗੁਰੂ ਤੇਗ ਬਹਾਦਰ ਦਰਸ਼ਨ
8. ਹਰਿਦਾਸ ਵੈਦ — ਵੈਰਾਗਯ ਸ਼ਤਕ (ਹਿੰਦੀ)
9. ਹਰਿਕ੍ਰਿਸ਼ਣ ਗੋਇੰਦਕਾ — ਯੋਗ ਦਰਸ਼ਨ ਪਤਾਂਜਲੀ ਰਿਸ਼ੀ (ਅਨੁਵਾਦ) ਹਿੰਦੀ
   ਭਗਤਵ ਗੀਤਾ (ਸਟੀਕ) ਹਿੰਦੀ
10. ਕਾਨ੍ਹ ਸਿੰਘ ਨਾਭਾ (ਭਾਈ) — 1) ਮਹਾਨ ਕੋਸ਼
    2) ਹਮ ਹਿੰਦੂ ਨਹੀਂ
    3) ਗੁਰਮਤਿ ਸੁਧਾਕਰ
    4) ਗੁਰਮਤਿ ਪ੍ਰਭਾਕਰ
11. ਕਪੂਰ ਸਿੰਘ (ਸਰਦਾਰ) — ਪੁੰਦ੍ਰੀਕ
12. ਕਾਲਾ ਸਿੰਘ ਬੇਦੀ (ਡਾ) — ਗੁਰੂ ਨਾਨਕ ਸ਼ਬਦ ਰਤਨਾਕਰ
13. ਖਲੀਲ ਜ਼ਿਬਰਾਨ — The Prophet
14. ਗੁਰਦਾਸ ਜੀ (ਭਾਈ) — ਵਾਰਾਂ
    ਕਵਿਤਾ ਸਵੀਏ
15. ਗੋਬਿੰਦ ਸਿੰਘ ਜੀ (ਸਤਿਗੁਰੂ) — ਦਸਮ ਗ੍ਰੰਥ ਜੀ
16. ਗੁਰਮੁਖ ਸਿੰਘ — 1) ਸੁਖਮਨੀ : ਚਿੰਤਨ ਤੇ ਕਲਾ
    2) ਸ੍ਰੀ ਗੁਰੂ ਤੇਗ ਬਹਾਦਰ ਜੀ (ਅਨੁਵਾਦ)

| | | |
|---|---|---|
| 17. | ਤ੍ਰਿਲੋਚਨ ਸਿੰਘ | ਸੰਖੇਪ ਜੀਵਨ ਸ੍ਰੀ ਗੁਰੂ ਤੇਗ ਬਹਾਦਰ |
| 18. | ਦਿਵਾਤੀਯਾ, ਐਚ. ਵੀ. | The Art of Life in Bhagwad Gita |
| 19. | ਦਲੀਪ ਸਿੰਘ | ਜਪਜੀ; ਇਕ ਤੁਲਨਾਤਮਕ ਅਧਿਐਨ |
| 20. | ਦਲਜੀਤ ਸਿੰਘ (ਸਰ ਰਾਜਾ) | Guru Teg Bahadur |
| 21. | ਦੀਵਾਨ ਚੰਦ (ਡਾ) | ਦਰਸ਼ਨ ਸੰਗ੍ਰਹ (ਹਿੰਦੀ) |
| 22. | ਦੇਵੀ ਪ੍ਰਸਾਦ ਚਟੋਪਾਧਿਆਇ | The Indian Philosophy |
| 23. | ਪੂਰਨ ਸਿੰਘ (ਪ੍ਰੋ) | The Spirit of Oriental Poetry |
| 24. | ਪ੍ਰੇਮ ਪ੍ਰਕਾਸ਼ ਸਿੰਘ (ਡਾ) | ਕਾਵਿ ਦੇ ਤੱਤ |
| 25 | ਬਲਬੀਰ ਸਿੰਘ (ਡਾ) | 1) ਕਲਮ ਦੀ ਕਰਾਮਾਤ<br>2) ਸੁਰਤਿ-ਸ਼ਬਦ ਵਿਚਾਰ |
| 26. | ਬੁਧ ਸਿੰਘ (ਸਰਦਾਰ) | ਵੈਰਾਗ ਸ਼ਤਕ |
| 27. | ਭਾਸ਼ਾ ਵਿਭਾਗ ਪਟਿਆਲਾ | 1) ਮਹਿਮਾ ਪ੍ਰਕਾਸ਼<br>2) ਗੁਰਬਿਲਾਸ ਪਾਦਸ਼ਾਹੀ ਛੇਵੀਂ<br>2) ਅਨੰਦਪੁਰ ਦਾ ਸੰਦੇਸ਼ |
| 28 | ਮਨਮੋਹਨ ਸਹਿਗਲ (ਡਾ) | ਸ੍ਰੀ ਗੁਰੂ ਗ੍ਰੰਥ ਸਾਹਿਬ—ਏਕ ਸਾਂਸਕ੍ਰਿਤਕ ਸਰਵੇਖਣ (ਹਿੰਦੀ) |
| 29. | ਐਮ. ਏ. ਮੈਕਾਲਫ | Life of Guru Teg Bahadur |
| 30. | ਰਤਨ ਸਿੰਘ ਜੱਗੀ (ਡਾ) | 1) ਗੁਰੂ ਨਾਨਕ ਦੀ ਵਿਚਾਰਧਾਰਾ<br>2) ਗੁਰੂ ਨਾਨਕ ਬਾਣੀ |
| 31. | ਸ਼ੰਕਰਾਚਾਰੀਯ | ਵਿਵੇਕ ਚੂੜਾਮਣਿ |

32. Encyclopaedia of Religion And Ethics
33. Encyclopaedia Britanica
34. ਸਾਹਿਤ੍ਯ ਕੋਸ਼ (ਹਿੰਦੀ)
35. ਸ਼ਬਦਾਰਥ ਕੋਸ਼ ਸ੍ਰੀ ਗੁਰੂ ਗ੍ਰੰਥ ਸਾਹਿਬ